# ਗੁਰਮਤ ਸੰਗੀਤ ਸਾਗਰ

## ਭਾਗ ਪਹਿਲਾ



ਕਰਤਾ:
ਪ੍ਰਿੰਸੀਪਲ ਦਿਆਲ ਸਿੰਘ

ਪ੍ਰਕਾਸ਼ਕ :—
**ਗੁਰੂ ਨਾਨਕ ਵਿਦਿਆ ਭੰਡਾਰ ਟ੍ਰਸਟ**
**ਨਵੀ ਦਿੱਲੀ**

੧ ਓ ਸਤਿਗੁਰ ਪ੍ਰਸਾਦਿ ॥

# ਗੁਰਮਤਿ ਸੰਗੀਤ ਸਾਗਰ

## ਭਾਗ ਪਹਿਲਾ


ਕਰਤਾ :

ਪ੍ਰਿੰਸੀਪਲ ਦਿਆਲ ਸਿੰਘ





ਪ੍ਰਕਾਸ਼ਕ :

**ਗੁਰੂ ਨਾਨਕ ਵਿਦਿਆ ਭੰਡਾਰ ਟਰੱਸਟ**

ਨਵੀਂ ਦਿੱਲੀ

ਪਹਿਲੀ ਵਾਰ : ੧੦੦੦, ਫਰਵਰੀ ੧੯੮੮
ਦੂਜੀ ਵਾਰ : ੧੦੦੦, ਦਸੰਬਰ ੧੯੯੨
ਤੀਜੀ ਵਾਰ : ੧੦੦੦, ਦਸੰਬਰ ੧੯੯੮
ਚੌਥੀ ਵਾਰ : ੧੦੦੦ ਦਸੰਬਰ ੨੦੦੩

ਭੇਟਾ : ੧੫੦/- ਰੁਪਏ

ਪੁਸਤਕ ਮਿਲਣ ਦਾ ਪਤਾ :

੧. ਗੁਰਮਤਿ ਵਿਦਿਆਲਾ
ਗੁ. ਰਕਾਬ ਗੰਜ, ਨਵੀਂ ਦਿੱਲੀ।

੨. ਭਾਈ ਚਤਰ ਸਿੰਘ ਜੀਵਨ ਸਿੰਘ
ਮਾਈ ਸੇਵਾਂ ਬਾਜ਼ਾਰ, ਅੰਮ੍ਰਿਤਸਰ।

੩. ਸਿੰਘ ਬ੍ਰਦਰਜ਼
ਮਾਈ ਸੇਵਾਂ ਬਾਜ਼ਾਰ, ਅੰਮ੍ਰਿਤਸਰ।

੪. JAS MUSICAL LIMITED
108-A, The Broadway
South Hall, Middlesex,
UBI 1QF, U.K.

ਛਾਪਕ : ਨਿਉ ਗਿਆਨ ਆਫਸੈਟ ਪ੍ਰਿੰਟਰ, ਦਿੱਲੀ।

# ਸੂਚੀ-ਪੱਤ੍ਰ


(ੳ) ਸੰਗੀਤ ਪ੍ਰਣਾਲੀਆਂ ੧
(ਅ) ਨਾਦ, ਸੁਰਤੀ-ਸੁਰ, ਸਪਤਕ, ਠਾਟ, ਵਾਦੀ-ਸੰਵਾਦੀ ਆਰੋਹ-ਅਵਰੋਹ, ਪੂਰਵਾਂਗ-ਉਤ੍ਰਾਂਗ, ਜਾਤੀ ਆਦਿ ਦਾ ਵੇਰਵਾ ੩
(ੲ) ਗਾਇਕਾਂ ਦੇ ਗੁਣ-ਅਵਗੁਣ ੧੦
(ਸ) ਆਵਾਜ਼ ਸੁਰੀਲੀ ਕਰਨ ਦੇ ਸਾਧਨ ਆਦਿ ੧੨
(ਹ) ਅਲੰਕਾਰ-ਪਲਟੇ, ਪਥ-ਪਰਹੇਜ਼ ਆਦਿ ੧੫
(ਕ) ਸੁਰ-ਲਿਪੀ ਚਿੰਨ੍ਹ ਤੇ ਤਾਲ ਠੇਕਿਆਂ ਦਾ ਵੇਰਵਾ ੧੮
(ਖ) ਵਿਦਿਆਰਥੀਆਂ ਦੇ ਅਭਿਆਸ ਕਰਨ ਲਈ ਸੁਰ-ਸਰਗਮ ੨੨

੧. ਰਾਗ ਬਿਲਾਵਲ ੨੩
੨. ਰਾਗ ਆਸਾ ੪੯
੩. ਰਾਗ ਆਸਾਵਰੀ ੮੧
੪. ਰਾਗ ਭੈਰਉ ੧੦੭
੫. ਰਾਗ ਭੈਰਵੀ ੧੩੭
੬. ਰਾਗ ਸਾਰੰਗ (ਬਿੰਦ੍ਰਾਬਨੀ) ੧੭੧
੭. ਰਾਗ ਭੂਪਾਲੀ ੧੯੫
੮. ਰਾਗ ਕਲਿਆਨ ੨੧੩
੯. ਰਾਗ ਬਿਹਾਗ ੨੩੯
੧੦. ਰਾਗ ਮਾਲਕੌਂਸ ੨੫੯
੧੧. ਰਾਗ ਭੀਮਪਲਾਸੀ ੨੮੧
੧੨. ਰਾਗ ਬਾਗੇਸ਼੍ਰੀ ੩੦੭
੧੩. ਰਾਗ ਕਾਫੀ ੩੨੭
੧੪. ਰਾਗ ਦੇਸ ੩੪੭

# ਧੰਨਵਾਦ !

ਗੁਰਮਤਿ ਵਿਦਿਆਲਾ ਗੁ. ਰਕਾਬ ਗੰਜ, ਨਵੀਂ ਦਿੱਲੀ ਤੋਂ ਗੁਰਮਤਿ ਸੰਗੀਤ ਦੀ ਸਿਖਿਆ ਪ੍ਰਾਪਤ ਕਰ ਕੇ ਗਏ ਸਿਖਿਆਰਥੀ ਦੇਸ਼ - ਵਿਦੇਸ਼ ਕਥਾ ਕੀਰਤਨ ਰਾਹੀਂ ਗੁਰਮਤਿ ਦਾ ਪ੍ਰਚਾਰ-ਪ੍ਰਸਾਰ ਤਾਂ ਕਰ ਹੀ ਰਹੇ ਹਨ। ਇਸ ਤੋਂ ਇਲਾਵਾ ਕਈ ਗੁਰੂ ਕੇ ਕੀਰਤਨੀਏ ਬਤੌਰੇ ਗ੍ਰੰਥੀ ਸਿੰਘ ਦੀ ਸੇਵਾ ਕਰਦੇ ਹੋਏ ਸਥਾਨਕ ਸਿੱਖ ਬੱਚੇ ਬੱਚੀਆਂ ਨੂੰ ਗੁਰਮਤਿ ਅਤੇ ਕੀਰਤਨ (ਵਾਜਾ-ਜੋੜੀ) ਸਿਖਾਉਣ ਦੀ ਡਿਊਟੀ ਭੀ ਬੜੇ ਸੁਚੱਜੇ ਢੰਗ ਨਾਲ ਨਿਭਾ ਰਹੇ ਹਨ। ਉਨ੍ਹਾਂ ਵਿਚੋਂ ਹੀ ਹਨ ਭਾਈ ਸੁਰਿੰਦਰ ਸਿੰਘ ਜੀ, ਜੋ ਅੱਜ ਕੱਲ ਗੁ. ਸ੍ਰੀ ਗੁਰੂ ਨਾਨਕ ਦੇਵ ਸਿੱਖ ਸੰਗਤ ਹੌਕਲੈਂਡ (ਨਿਊ ਜੀਲੈਂਡ) ਵਿਖੇ ਲਗਭਗ ਪੰਜ ਸਾਲ ਤੋਂ ਬੱਚਿਆਂ ਨੂੰ ਗੁਰਮਤਿ ਸੰਗੀਤ (ਕੀਰਤਨ) ਦੀ ਸਿਖਿਆ ਦੇ ਰਹੇ ਹਨ। ਆਪ ਜੀ ਹਰਿ-ਮਨ ਪਿਆਰੇ ਨਿੱਤ-ਨੇਮੀ ਅਤੇ ਚੰਗੇ ਵਿਦਵਾਨ ਕੀਰਤਨੀਏ ਹਨ। ਜਿਸ ਕਰਕੇ ਆਪਜੀ ਦਾ ਇਥੋਂ ਦੇ ਪ੍ਰਬੰਧਕਾਂ ਤੇ ਸਿੱਖ ਸੰਗਤਾਂ ਨਾਲ ਗੂੜ੍ਹਾ ਪਿਆਰ ਬਣਿਆ ਹੈ।

ਗੁਰਮਤਿ ਸੰਗੀਤ ਸਾਗਰ (ਭਾਗ ਪਹਿਲਾ) ਦੀਆਂ ਕਾਪੀਆਂ ਕਾਫੀ ਸਮੇਂ ਤੋਂ ਮੁਕ ਗਈਆਂ ਸਨ, ਪਰ ਸੰਗੀਤ ਪ੍ਰੇਮੀਆਂ ਦੀ ਮੰਗ ਨੂੰ ਮੁੱਖ ਰੱਖਦਿਆਂ ਹੋਇਆਂ ਤੀਜੀ ਵਾਰ ਇਸ ਨੂੰ ਪ੍ਰਿੰਟ ਕਰਾਉਣਾ ਪਿਆ। ਦਾਸ ਭਾਈ ਸੁਰਿੰਦਰ ਸਿੰਘ ਜੀ ਅਤੇ ਉਨ੍ਹਾਂ ਦੇ ਅਤੀ ਸਨੇਹੀ ਸ. ਮਨਜੀਤ ਸਿੰਘ ਜੀ ਮਾਨ, ਸ. ਜਸਵਿੰਦਰ ਸਿੰਘ ਜੀ ਅਤੇ ਸ. ਅਵਤਾਰ ਸਿੰਘ ਜੀ ਦਾ ਤਹਿ ਦਿਲੋਂ ਧੰਨਵਾਦ ਕਰਦਾ ਹੈ, ਜਿਨ੍ਹਾਂ ਨੇ ਇਸ ਪੁਸਤਕ ਨੂੰ ਪ੍ਰਕਾਸ਼ਿਤ ਕਰਾਉਣ ਲਈ ਮਾਇਆ ਭੇਜੀ ਹੈ। ਸੋ, ਦਾਸ ਇਨ੍ਹਾਂ ਸਾਰਿਆਂ ਦਾ ਹੀ ਸ਼ੁਕਰ ਗੁਜ਼ਾਰ ਹੈ ਅਤੇ ਆਸ ਕਰਦਾ ਹੈ ਕਿ ਇਸੇ ਤਰ੍ਹਾਂ ਆਪਣਾ ਸਹਿਯੋਗ ਦਿੰਦੇ ਰਹਿਣਗੇ।

# ਪ੍ਰਸਤਾਵਨਾ

ਗੁਰਬਾਣੀ ਸੰਗੀਤ ਤੇ ਵੇਲੇ ਵੇਲੇ ਸਿਰ ਅਨੇਕ ਪੁਸਤਕਾਂ ਲਿਖੀਆਂ ਗਈਆਂ ਹਨ। ਪਰ ਉਨ੍ਹਾਂ ਵਿਚ ਕੋਈ ਨਾ ਕੋਈ ਘਾਟ ਮਹਿਸੂਸ ਕੀਤੀ ਜਾਂਦੀ ਰਹੀ ਹੈ। ਕਿਉਂਕਿ ਬਹੁਤੀਆਂ ਪੁਸਤਕਾਂ ਜਾਂ ਤਾਂ ਰਾਗੀ ਸਿੰਘਾਂ ਵਲੋਂ ਲਿਖੀਆਂ ਗਈਆਂ ਹਨ, ਜਿਨ੍ਹਾਂ ਨੂੰ ਸੰਗੀਤ ਦੇ ਸ਼ਾਸਤਰੀ ਪੱਖ ਦਾ ਬਹੁਤਾ ਗਿਆਨ ਨਾ ਹੋਣ ਕਾਰਨ ਜਿਹੜੀਆਂ ਪ੍ਰਾਚੀਨ ਸ਼ਬਦ ਰੀਤਾਂ ਜਾਂ ਰਾਗਾਂ ਦਾ ਵਰਨਣ ਉਨ੍ਹਾਂ ਵਲੋਂ ਕੀਤਾ ਗਿਆ ਹੈ ਉਹ ਸ਼ਾਸਤਰੀ ਪੱਖੋਂ ਅਧੂਰਾ ਰਹਿ ਗਿਆ ਹੈ। ਦੂਜੇ ਪਾਸੇ ਜੋ ਪੁਸਤਕਾਂ ਬਿਨਾਂ ਸ਼ਾਸਤਰੀ ਸੰਗੀਤ ਦੇ ਜਾਣੂ ਵਿਦਵਾਨਾਂ ਨੇ ਲਿਖੀਆਂ ਹਨ ਉਹ ਆਪਣੇ ਵਿਸ਼ੇ ਦਾ ਵਰਣਨ ਸੁਚੱਜੇ ਢੰਗ ਨਾਲ ਨਹੀਂ ਕਰ ਸਕੇ। ਕਿਉਂਕਿ ਉਨ੍ਹਾਂ ਨੂੰ ਸੰਗੀਤ ਦੇ ਕਲਾ ਪੱਖ ਦੀ ਵਾਸਤਵਿਕ ਜਾਣਕਾਰੀ ਨਾ ਹੋਣ ਕਰਕੇ ਉਨ੍ਹਾਂ ਤੋਂ ਉਹ ਵਿਸ਼ਾ ਰਹਿ ਗਿਆ ਜਿਸ ਦਾ ਉਹ ਵੇਰਵਾ ਦੇਣਾ ਚਾਹੁੰਦੇ ਸਨ।

ਸਰਦਾਰ ਦਿਆਲ ਸਿੰਘ ਜੀ ਦੀ ਲਿਖੀ ਸੰਗੀਤ ਸੰਬੰਧੀ (ਗੁਰਮਤਿ ਸੰਗੀਤ ਸਾਗਰ) ਨਾਮ ਦੀ ਇਹ ਪਹਿਲੀ ਪੁਸਤਕ ਹੈ, ਜਿਸ ਵਿਚ ਗੁਰਬਾਣੀ ਕੀਰਤਨ ਸੰਬੰਧੀ ਸਮੱਗਰੀ ਬੜੇ ਸੁਚੱਜੇ ਢੰਗ ਨਾਲ ਦਿੱਤੀ ਗਈ ਹੈ। ਵਾਸਤਵ ਵਿਚ ਗੁਰਮਤਿ ਸੰਗੀਤ ਸੰਬੰਧੀ ਇਹੋ ਜਿਹੀਆਂ ਪੁਸਤਕਾਂ ਦੀ ਬੜੇ ਚਿਰ ਤੋਂ ਘਾਟ ਮਹਿਸੂਸ ਕੀਤੀ ਜਾ ਰਹੀ ਸੀ। ਪਰ ਇਸ ਪੁਸਤਕ ਦੇ ਪ੍ਰਕਾਸ਼ਕ ਹੋਣ ਨਾਲ ਉਹ ਘਾਟ ਪੂਰੀ ਹੋ ਜਾਵੇਗੀ, ਐਸੀ ਮੈਨੂੰ ਉਮੀਦ ਹੈ। ਕਿਉਂਕਿ ਇਸ ਪੁਸਤਕ ਵਿਚ ਹਿੰਦੁਸਤਾਨੀ ਸੰਗੀਤ ਦੇ ਆਧਾਰਭੂਤ ਸਿਧਾਂਤਾਂ ਨੂੰ ਅਤੀ ਸੁੰਚਰ ਢੰਗ ਨਾਲ ਪੇਸ਼ ਕੀਤਾ ਗਿਆ ਹੈ। ਭਾਵ, ਹਰੇਕ ਰਾਗ ਤੇ ਖੋਜ ਭਰਿਆ ਲੇਖ, ਉਸ ਦਾ ਆਲਾਪ, ਤਾਨਾ ਅਤੇ ਨਾਲ ਹੀ ਤਬਲਾ-ਮ੍ਰਿਦੰਗ (ਜੋੜੀ ਦੇ ਬੋਲ) ਦੇ ਠੇਕਿਆਂ ਦਾ ਵੇਰਵਾ ਦੇ ਕੇ ਹਿੰਦੁਸਤਾਨੀ ਸੰਗੀਤ ਤੇ ਗੁਰਮਤਿ ਸੰਗੀਤ ਦੇ ਜਾਣੂ ਸੱਜਣਾਂ ਲਈ ਤੁਲਨਾਤਮਕ ਜਾਣਕਾਰੀ ਦਿੱਤੀ ਹੈ।

ਲੇਖਕ ਨੇ ਹਿੰਦੁਸਤਾਨੀ ਸੰਗੀਤ ਦੀ ਚੰਗੀ ਤਾਲੀਮ ਹਾਸਿਲ ਕਰਨ ਦੇ ਨਾਲ ਹੀ ਨਾਲ ਕੀਰਤਨ ਦਾ ਸਮੁੱਚਾ ਗਿਆਨ ਅਰਜਿਤ ਕੀਤਾ ਹੈ। ਆਪ ਜੀ ਕਾਫੀ ਸਮੇਂ ਤੋਂ ਗੁਰਮਤਿ ਵਿਦਿਆਲਾ, ਗੁਰਦੁਆਰਾ ਰਕਾਬ ਗੰਜ, ਨਵੀਂ ਦਿੱਲੀ ਵਿਖੇ ਬੱਚਿਆਂ ਨੂੰ ਕੀਰਤਨ (ਸੰਗੀਤ ਸ਼ਾਸਤਰ) ਦੀ ਸਿਖਿਆ ਦੇ ਰਹੇ ਹਨ। ਆਪ ਨੇ ਗੁਰਮਤਿ ਸੰਗੀਤ ਸਾਗਰ ਪੁਸਤਕ ਦੇ ਇਸ ਪਹਿਲੇ ਭਾਗ ਵਿਚ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਦੇ ਇਲਾਵਾ ਉੱਤਰ ਭਾਰਤੀ ਦੇ ਕੁਝ ਪਰਚਲਿਤ ਰਾਗਾਂ ਨੂੰ ਵੀ ਸਥਾਨ ਦੇ ਕੇ ਸ਼ਬਦ ਰੀਤ ਦੇ ਖੇਤਰ ਨੂੰ ਵਧਾਇਆ ਹੈ। ਭਾਵ, ਹਰੇਕ ਰਾਗ ਦਾ ਸ਼ਾਸਤਰ ਪਖੋਂ ਵਿਗਿਆਨਕ ਵਰਣਨ ਕਰਕੇ ਉਸੇ ਹੀ ਰਾਗ ਵਿਚ ਸੀਨਾ-ਬਸੀਨਾ

ਚਲੀਆਂ ਆ ਰਹੀਆਂ ਪੁਰਾਤਨ ਸ਼ਬਦ ਰੀਤਾਂ ਦੇ ਨਾਲ ਨਾਲ ਨਵੀਨ ਸ਼ਬਦ ਰੀਤਾਂ ਨੂੰ ਸੁਰ-ਲਿਪੀ ਵਿਚ ਤਾਲ-ਬੱਧ ਕਰਕੇ ਗੁਰਬਾਣੀ ਸੰਗੀਤ ਦੇ ਭੰਡਾਰ ਦਾ ਖੇਤਰ ਵਿਸਤਰਿਤ ਕੀਤਾ ਹੈ।

ਇਸ ਪੁਸਤਕ ਵਿਚ ਆਪ ਨੇ ਆਧੁਨਿਕ ਠਾਟ ਪੱਦਤੀ ਨੂੰ ਮੁੱਖ ਰੱਖਦੇ ਹੋਏ ਜਿਹੜੀ ਸ਼ਾਸਤਰ ਸੰਬੰਧੀ ਜਾਣਕਾਰੀ ਦਿੱਤੀ ਹੈ ਉਸ ਤੋਂ ਸੰਗੀਤ (ਕੀਰਤਨ) ਦੀ ਸਿਖਿਆ ਦੇਣ ਵਾਲੇ ਵਿਦਿਆਰਥੀਆਂ ਨੂੰ ਸਹੀ ਗਿਆਨ ਪ੍ਰਾਪਤ ਹੋਵੇਗਾ। ਮੈਨੂੰ ਪੂਰਾ ਯਕੀਨ ਹੈ ਕਿ ਇਹ ਪੁਸਤਕ ਉੱਤਰ ਭਾਰਤੀ ਸੰਗੀਤ ਅਤੇ ਗੁਰਮਤਿ ਸੰਗੀਤ ਸਿੱਖਣ ਵਾਲੇ ਵਿਦਿਆਰਥੀਆਂ ਲਈ ਸਮਾਨ ਰੂਪ ਵਿਚ ਉਪਯੋਗੀ ਹੋਵੇਗੀ।

**Faculty of Music & Fine Arts,
Delhi University, Mall Road,
Delhi—110007.**

ਡਾ: ਅਜੀਤ ਸਿੰਘ ਪੈਂਤਲ

ਮਿਤੀ 15-2-1988

# ਕਰਤਾ ਵਲੋਂ

ਗੁਰਮਤਿ ਸੰਗੀਤ ਸਾਗਰ (ਆਸਾ ਦੀ ਵਾਰ ਤੇ ਸ਼ਬਦ) ਦੀ ਇਕ ਪੁਸਤਕ "ਗੁਰੂ ਨਾਨਕ ਵਿਦਿਆ ਭੰਡਾਰ ਟ੍ਰਸਟ" ਨੇ ਸੰਨ ੧੯੮੪ ਵਿਚ ਛਪਵਾਈ ਸੀ। ਜਿਸ ਵਿਚ ਗੁਰਮਤਿ ਅਨੁਸਾਰ ਆਸਾ ਦੀ ਵਾਰ ਨੂੰ ਗਾਉਣ ਦਾ ਤਰੀਕਾ ਅਤੇ ਕੁਝ ਸ਼ਬਦ-ਰੀਤਾਂ (ਟਿਊਨਾਂ) ਨੂੰ ਸੁਰ-ਲਿਪੀ (ਨੁਟੇਸ਼ਨ) ਵਿਚ ਲਿਖਿਆ ਸੀ। ਉਸ ਪੁਸਤਕ ਦੀ ਸੰਗੀਤ ਪ੍ਰੇਮੀਆਂ ਨੇ ਜਿਥੇ ਉਮੀਦ ਤੋਂ ਵੱਧ ਸ਼ਲਾਘਾ ਕੀਤੀ, ਉਥੇ ਗੁਰਮਤਿ ਸੰਗੀਤ ਸੰਬੰਧੀ ਹੋਰ ਪੁਸਤਕਾਂ ਪ੍ਰਕਾਸ਼ਤ ਕਰਾਉਣ ਦੀ ਮੰਗ ਵੀ ਕੀਤੀ ਗਈ। ਸੋ ਸ਼ਬਦ-ਕੀਰਤਨ ਸਿੱਖਣ ਵਾਲੇ ਪ੍ਰੇਮੀਆਂ ਦੀ ਮੰਗ ਨੂੰ ਮੁੱਖ ਰੱਖਦਿਆਂ 'ਗੁਰਮਤਿ ਸੰਗੀਤ ਸਾਗਰ' ਦਾ ਇਹ ਪਹਿਲਾ ਭਾਗ ਪ੍ਰਕਾਸ਼ਤ ਕੀਤਾ ਗਿਆ ਹੈ।

ਗੁਰੂ ਨਾਨਕ ਵਿਦਿਆ ਭੰਡਾਰ ਟ੍ਰਸਟ ਦੇ ਪ੍ਰਬੰਧ ਹੇਠ ਜਿਹੜਾ ਗੁਰਮਤਿ ਵਿਦਿਆਲਾ, ਗੁ: ਸ੍ਰੀ ਰਕਾਬ ਗੰਜ, ਨਵੀਂ ਦਿੱਲੀ ਵਿਖੇ ੧੯੩੦ ਤੋਂ ਚਲ ਰਿਹਾ ਹੈ, ਉਸੇ ਵਿਦਿਆਲੇ ਦੇ ਵਿਦਿਆਰਥੀਆਂ ਨੂੰ ਗੁਰਮਤਿ ਸੰਗੀਤ (ਕੀਰਤਨ) ਸਿਖਾਉਣ ਦੀ ਸੇਵਾ ਦਾਸ ਵੀਹ ਸਾਲ ਤੋਂ ਕਰ ਰਿਹਾ ਹੈ। ਇੰਜ ਸਿੱਖਦਿਆਂ ਸਿਖਾਉਂਦਿਆਂ ਲਗ-ਭਗ ਸਵਾ ਸੌ ਰਾਗਾਂ ਵਿਚ ਇਕ ਹਜ਼ਾਰ ਸ਼ਬਦ-ਰੀਤ ਭੰਡਾਰ ਮੇਰੇ ਪਾਸ ਇਕੱਠਾ ਹੋ ਗਿਆ। ਅਕਸਰ ਸੱਜਣ-ਮਿੱਤਰ ਇਨ੍ਹਾਂ ਸ਼ਬਦ-ਰੀਤਾਂ ਨੂੰ ਪੁਸਤਕ ਦਾ ਰੂਪ ਦੇਣ ਲਈ ਪ੍ਰੇਰਦੇ ਰਹਿੰਦੇ ਸਨ। ਪਰ ਏਡੇ ਵੱਡੇ ਕੰਮ ਨੂੰ ਹੱਥ ਪਾਉਣ ਦਾ ਹੀਆ ਨਹੀਂ ਸੀ ਪੈਂਦਾ। ਉਂਜ ਆਧੁਨਿਕ ਜਾਂ ਪੁਰਾਤਨ ਸ਼ਬਦ-ਰੀਤਾਂ (ਟਿਊਨਾਂ) ਨੂੰ ਸੁਰ-ਲਿਪੀ ਵਿਚ ਲਿਖ ਕੇ ਛਪਵਾਉਣਾ ਕੋਈ ਮੁਸ਼ਕਿਲ ਜਾਂ ਵੱਡੀ ਗੱਲ ਨਹੀਂ। ਨਾਲੇ ਐਸੀਆਂ ਸ਼ਬਦ-ਰੀਤਾਂ ਦੇ ਕਈ ਗੁਰਮਤਿ ਸੰਗੀਤ ਜਾਂ ਗੁਰਬਾਣੀ ਸੰਗੀਤ ਅੱਗੇ ਪ੍ਰਕਾਸ਼ਤ ਹੋ ਚੁਕੇ ਹਨ। ਮੈਂ ਚਾਹੁੰਦਾ ਸਾਂ, ਕਿ ਕੋਈ ਐਸਾ ਸੰਗੀਤ ਲਿਖਿਆ ਜਾਵੇ, ਜਿਸ ਦੇ ਆਰੰਭ ਵਿਚ ਸੰਗੀਤ-ਸ਼ਾਸਤਰ ਸੰਬੰਧੀ ਜਾਣਕਾਰੀ ਹੋਵੇ, ਫਿਰ ਹਰੇਕ ਰਾਗ ਦਾ ਖੋਜ-ਭਰਪੂਰ ਲੇਖ ਹੋਵੇ, ਸੁਰ-ਵਿਸਥਾਰ (ਆਲਾਪ) ਤਾਨਾਂ ਆਦਿ ਹੋਣ ਅਤੇ ਉਸ ਤੋਂ ਬਾਦ ਵੱਖੋ-ਵੱਖ ਤਾਲਾਂ ਵਿਚ ਸ਼ਬਦ-ਰੀਤਾਂ ਤੇ ਪੜਤਾਲਾਂ ਹੋਵਣ। ਪਰ ਐਸੇ ਕੰਮਾਂ ਲਈ ਕਾਫੀ ਸਮਾਂ ਤੇ ਮਿਹਨਤ ਚਾਹੀਦੀ ਹੈ। ਸੋ, ਅਕਾਲ-ਪੁਰਖ ਵਾਹਿਗੁਰੂ ਦਾ ਲੱਖ-ਲੱਖ ਸ਼ੁਕਰ ਹੈ ਕਿ 'ਗੁਰਮਤਿ ਸੰਗੀਤ ਸਾਗਰ' ਦਾ ਇਹ ਪਹਿਲਾ ਭਾਗ ਸੰਪੂਰਣ ਹੋ ਗਿਆ ਹੈ।

ਪੁਸਤਕ ਦੇ ਆਰੰਭ ਵਿਚ ਸੰਗੀਤ-ਸ਼ਾਸਤਰ ਸੰਬੰਧੀ ਜਾਣਕਾਰੀ ਦਿਤੀ ਗਈ ਹੈ, ਫਿਰ ਗਾਇਕਾਂ ਦੇ ਗੁਣ-ਅਵਗੁਣ, ਆਵਾਜ਼ ਸੁਰੀਲੀ ਕਰਨ ਦੇ ਸਾਧਨ, ਆਲੰਕਾਰ-ਪਲਟੇ, ਤਾਲ-ਠੇਕੇ, ਸੁਰ-ਸਰਗਮ ਆਦਿ, ਉਸ ਤੋਂ ਬਾਦ ਹਰ ਇਕ ਰਾਗ ਤੇ ਖੋਜ-ਭਰਿਆ ਲੇਖ, ਸੁਰ-ਵਿਸਥਾਰ, ਤਾਨਾਂ ਅਤੇ ਵੱਖੋ-ਵੱਖ ਤਾਲਾਂ ਵਿਚ ਅਤੀ ਸੁੰਦਰ ੨੨੫ ਸ਼ਬਦ-ਰੀਤਾਂ ਦੇ ਨਾਲ ੨੨ ਚੋਣਵੀਆਂ

ਪੁਰਾਤਨ 'ਪੜਤਾਲਾਂ' ਵੀ ਦਿਤੀਆਂ ਹਨ। ਇੰਜ ੧੪ ਰਾਗਾਂ ਵਿਚ ੨੪੭ ਸ਼ਬਦ-ਗੀਤਾਂ ਦਾ ਇਹ ਸੰਗ੍ਰਹਿ ਸੁਰ-ਲਿਪੀ (ਨੁਟੇਸ਼ਨ) ਵਿਚ ਤਾਲ-ਬੱਧ ਕੀਤਾ ਗਿਆ ਹੈ।

ਸੰਗੀਤ ਸਾਗਰ ਦੇ ਇਸ ਪਹਿਲੇ ਭਾਗ ਵਿਚ ਉਨ੍ਹਾਂ ੧੪ ਰਾਗਾਂ ਨੂੰ ਉਚੇਚੇ ਤੌਰ ਤੇ ਲਿਆ ਹੈ ਜਿਹੜੇ ਅੱਜ-ਕਲ੍ਹ ਅੱਠਵੀਂ ਜਮਾਤ ਤੋਂ ਹਾਇਰ ਸੈਕੰਡਰੀ ਤਕ ਬੱਚਿਆਂ ਨੂੰ ਸਕੂਲਾਂ ਵਿਚ (ਸਿਲੇਬਸ) ਅਨੁਸਾਰ ਸਿਖਾਏ ਜਾਂਦੇ ਹਨ। ਸੋ, ਇਹ ਪੁਸਤਕ ਜਿੱਥੇ ਸ਼ਬਦ-ਕੀਰਤਨ ਸਿੱਖਣ ਵਾਲੇ ਗੁਰਸਿੱਖ ਪ੍ਰੇਮੀਆਂ ਦੀ ਅਗਵਾਈ ਕਰੇਗੀ, ਉੱਥੇ ਇਸ ਤੋਂ ਉਹ ਵਿਦਿਆਰਥੀ ਭੀ ਪੂਰਾ ਲਾਭ ਉਠਾਉਣਗੇ ਜਿਹੜੇ ਸਕੂਲਾਂ-ਕਾਲਜਾਂ ਵਿਚ ਸੰਗੀਤ ਦੀ ਸਿੱਖਿਆ ਪ੍ਰਾਪਤ ਕਰ ਰਹੇ ਹਨ।

ਅਖੀਰ ਵਿਚ ਦਾਸ 'ਗੁਰੂ ਨਾਨਕ ਵਿਦਿਆ ਭੰਡਾਰ ਟ੍ਰਸਟ' ਦੇ ਪ੍ਰਬੰਧਕਾਂ ਦਾ ਤਹਿ-ਦਿਲ ਤੋਂ ਸ਼ੁਕਰ-ਗੁਜ਼ਾਰ ਹੈ, ਜਿਨ੍ਹਾਂ ਨੇ ਇਸ ਪੁਸਤਕ ਨੂੰ ਟ੍ਰਸਟ ਵਲੋਂ ਪ੍ਰਕਾਸ਼ਕ ਕਰਵਾ ਕੇ ਜਨ-ਹਿਤ ਲਈ ਇਕ ਸ਼ਲਾਘਾ-ਯੋਗ ਕੰਮ ਕੀਤਾ ਹੈ।

ਗੁਰਮਤਿ ਵਿਦਿਆਲਾ
ਗੁ: ਸ੍ਰੀ ਰਕਾਬ ਗੰਜ,
ਨਵੀਂ ਦਿੱਲੀ
੨੮ ਜਨਵਰੀ, ੧੯੮੮

ਦਾਸ–
**ਦਿਆਲ ਸਿੰਘ**



ਗਿਆਨੀ ਦਿਆਲ ਸਿੰਘ, ਪ੍ਰਿੰਸੀਪਲ

ਗੁਰਮਤਿ ਵਿਦਿਆਲਾ, ਗੁ. ਰਕਾਬ ਗੰਜ, ਨਵੀਂ ਦਿੱਲੀ

ਆਪ ਜੀ ਕਈ ਤੰਤੀ ਸਾਜ਼ ਵਜਾਉਣਾ ਜਾਣਦੇ ਹਨ, ਇਸ ਸਮੇਂ ਗੁਰੂ ਘਰ ਦਾ ਸਾਜ਼ 'ਸਰੰਦਾ' ਵਜਾ ਰਹੇ ਹਨ।

# ਸੰਗੀਤ-ਸ਼ਾਸਤ੍ਰ

ਗਾਉਣਾ, ਬਜਾਉਣਾ ਤੇ ਨੱਚਣਾ, ਇਨ੍ਹਾਂ ਤਿੰਨਾਂ ਦੇ ਮੇਲ ਨੂੰ ਸੰਗੀਤ ਕਹਿੰਦੇ ਹਨ। ਉਂਜ ਇਹ ਤਿੰਨੇ ਵਿਦਿਆਂ ਇਕ-ਦੂਜੇ ਤੋਂ ਸੁਤੰਤ੍ਰ ਹਨ, ਪਰ ਸੁਤੰਤ੍ਰ ਹੁੰਦੇ ਹੋਏ ਭੀ ਗਾਉਣ ਦੇ ਅਧੀਨ ਬਜਾਉਣਾ ਤੇ ਬਜਾਉਣ ਦੇ ਅਧੀਨ ਨੱਚਣਾ ਹੈ।

ਭਾਰਤੀ ਸੰਸਕ੍ਰਿਤੀ ਦੀ ਵਿਸ਼ੇਸ਼ਤਾ ਇਹ ਹੈ ਇਸ ਵਿਸ਼ਾਲ ਦੇਸ਼ ਦੀ ਸਾਧਨਾ ਅਤੇ ਸੱਭਤਾ ਜੋ ਅਨੇਕ ਅੰਗਾਂ ਰਾਹੀਂ ਪਰਫੁੱਲਤ ਹੈ, ਪ੍ਰਾਚੀਨ ਮਹਾਨ ਰਿਸ਼ੀਆਂ ਦੇ ਬਤਾਏ ਮਾਰਗ ਤੇ ਚਲ ਰਹੀ ਹੈ। ਉਨ੍ਹਾਂ ਰਿਸ਼ੀਆਂ ਨੇਂ ਅਭਿਆਸ ਤੇ ਅਨੁਭਵ ਰਾਹੀਂ ਖੋਜ ਕਰਕੇ ਜੋ ਪ੍ਰਣਾਲੀਆਂ ਪਿੱਛੇ ਛੱਡੀਆਂ ਉਹ ਅਜੇ ਵੀ ਸਾਡੇ ਲਈ ਮਾਰਗ ਦਰਸ਼ਨ ਦਾ ਕੰਮ ਕਰ ਰਹੀਆਂ ਹਨ।

## ਸੰਗੀਤ ਪ੍ਰਣਾਲੀਆਂ

ਭਾਰਤ ਵਰਸ਼ ਵਿਚ ਇਸ ਸਮੇਂ ਦੋ ਸੰਗੀਤ ਪ੍ਰਣਾਲੀਆਂ ਪ੍ਰਸਿੱਧ ਹਨ :—

(੧) ਕਰਣਾਟਕੀ ਸੰਗੀਤ ਪ੍ਰਣਾਲੀ, (੨) ਹਿੰਦੁਸਤਾਨੀ ਸੰਗੀਤ ਪ੍ਰਣਾਲੀ।

ਕਰਣਾਟਕੀ ਸੰਗੀਤ ਪ੍ਰਣਾਲੀ ਨੂੰ ਦੱਖਣੀ ਸੰਗੀਤ ਪੱਧਤੀ ਭੀ ਕਹਿੰਦੇ ਹਨ। ਇਹ ਮਦਰਾਸ ਪ੍ਰਾਂਤ, ਮੈਸੂਰ ਤੇ ਆਂਧਰ ਪ੍ਰਦੇਸ਼ ਵਿਚ ਹੀ ਪ੍ਰਚਲਿਤ ਹੈ।

ਹਿੰਦੁਸਤਾਨੀ ਸੰਗੀਤ ਪ੍ਰਣਾਲੀ ਨੂੰ ਉੱਤਰੀ ਭਾਰਤੀ ਸੰਗੀਤ ਪੱਧਤੀ ਭੀ ਕਹਿੰਦੇ ਹਨ। ਇਹ ਮਦਰਾਸ, ਮੈਸੂਰ ਅਤੇ ਆਂਧਰ ਪ੍ਰਦੇਸ਼ ਨੂੰ ਛੱਡ ਕੇ ਬਾਕੀ ਸਾਰੇ ਭਾਰਤ ਵਿਚ ਪ੍ਰਚਲਿਤ ਹੈ।

## ਦੋਹਾਂ ਪ੍ਰਣਾਲੀਆਂ ਵਿੱਚ ਸਮਾਨਤਾ

੧. ਦੋਹਾਂ ਪ੍ਰਣਾਲੀਆਂ ਵਿੱਚ ਸੁੱਧ-ਵਿਕ੍ਰਿਤ ਮਿਲ ਕੇ ਬਾਰਾਂ ਸੁਰ-ਸਥਾਨ ਹਨ।

੨. ਦੋਹਾਂ ਪ੍ਰਣਾਲੀਆਂ ਵਿੱਚ ਬਾਰਾਂ ਸੁਰਾਂ ਤੋਂ ਠਾਟ ਦੀ ਉਤਪੱਤੀ ਅਤੇ ਉਨ੍ਹਾਂ ਦੇ ਅਨੁਸਾਰ ਰਾਗ ਗਾਏ-ਬਜਾਏ ਜਾਂਦੇ ਹਨ।

੩. ਦੋਹਾਂ ਪ੍ਰਣਾਲੀਆਂ ਵਿੱਚ ਆਲਾਪ-ਤਾਨ ਤੇ ਗੀਤ ਗਾਏ ਜਾਂਦੇ ਹਨ।

੪. ਦੋਹਾਂ ਪ੍ਰਣਾਲੀਆਂ ਵਿੱਚ ਜਨਯ-ਜਨਕ (ਠਾਟ ਰਾਗ) ਦੇ ਸਿਧਾਂਤ ਨੂੰ ਮੰਨਿਆ ਹੈ।

## ਦੋਹਾਂ ਪ੍ਰਣਾਲੀਆਂ ਵਿੱਚ ਭੇਦ

੧. ਉੱਤਰੀ ਤੇ ਦੱਖਣੀ ਪੱਧਤੀ ਵਿੱਚ ਭਾਵੇਂ ਸੁਰ-ਸਥਾਨ ਬਾਰਾਂ ਹੀ ਮੰਨੇ ਹਨ, ਪਰ ਦੋਹਾਂ ਦੇ ਸੁਰ ਅਤੇ ਨਾਮਾਂ ਵਿਚ ਫਰਕ ਹੈ।

੨. ਦੋਹਾਂ ਦੇ ਸੁਰ ਉਚਾਰਣ ਤੇ ਆਵਾਜ਼ ਨਿਕਾਲਣ ਦੀਆਂ ਸ਼ੈਲੀਆਂ ਵਖੋ-ਵਖ ਹਨ।

੩. ਦੋਹਾਂ ਦੇ ਰਾਗ ਤੇ ਤਾਲ ਵੀ ਸੁਤੰਤ੍ਰ ਹਨ। ਭਾਵ—ਦੱਖਣੀ ਰਾਗ ਉੱਤਰੀ ਰਾਗਾਂ ਨਾਲ ਮੇਲ ਨਹੀਂ ਖਾਂਦੇ।

੪. ਦੱਖਣੀ ਪੱਧਤੀ ਦੀਆਂ ਚੀਜ਼ਾਂ (ਗੀਤ) ਕੰਡ, ਤੇਲਗੂ, ਤਾਮਿਲ ਆਦਿ ਬੋਲੀ ਵਿਚ ਰਚੀਆਂ ਜਾਂਦੀਆਂ ਹਨ, ਪਰ ਉੱਤਰੀ ਸੰਗੀਤ ਪੱਧਤੀ ਦੇ ਗੀਤ ਬ੍ਰਿਜ ਭਾਸ਼ਾ, ਹਿੰਦੀ, ਉਰਦੂ, ਪੰਜਾਬੀ, ਮਾਰਵਾੜੀ ਆਦਿ ਬੋਲੀ ਵਿੱਚ ਹੁੰਦੇ ਹਨ ।

## ਉੱਤਰੀ ਤੇ ਦੱਖਣੀ ਸੁਰਾਂ ਦੀ ਸਮਾਨਤਾ

ਕਰਨਾਟਕੀ ਤੇ ਹਿੰਦੁਸਤਾਨੀ ਦੋਹਾਂ ਪੱਧਤੀਆਂ ਵਿੱਚ ਬਾਰਾਂ ਸੁਰ ਮੰਨੇ ਗਏ ਹਨ. ਪਰ ਉਨ੍ਹਾਂ ਦੇ ਨਾਮਾਂ ਵਿੱਚ ਕਿਤੇ-ਕਿਤੇ ਫਰਕ ਪੈ ਗਿਆ ਹੈ । ਜਿਵੇਂ—ਕਰਨਾਟਕੀ ਸੁੱਧ ਰੇ, ਧਾ, ਸਾਡੇ ਹਿੰਦੁਸਤਾਨੀ ਪੱਧਤੀ ਦੇ ਕੋਮਲ ਰੇ, ਧਾ ਦੇ ਬਰਾਬਰ ਹਨ ਅਤੇ ਸਾਡੇ ਸੁੱਧ (ਤੀਵਰ) ਰੇ, ਧਾ ਉਨ੍ਹਾਂ ਦੇ ਸੁੱਧ ਗਾ, ਨੀ ਹਨ ।

## ਉੱਤਰੀ ਤੇ ਦੱਖਣੀ ਸੁਰਾਂ ਦਾ ਚਿੱਤ੍ਰ

| ਹਿੰਦੁਸਤਾਨੀ ਸੁਰ | ਕਰਨਾਟਕੀ (ਦੱਖਣੀ) ਸੁਰ |
|---|---|
| ੧. ਸਾ (ਅਚੱਲ) | ਸਾ (ਅਚੱਲ) |
| ੨. ਕੋਮਲ ਰੇ | ਸੁੱਧ ਰੇ |
| ੩. ਸੁੱਧ (ਤੀਵਰ) ਰੇ | ਚਾਰ ਸ੍ਰੁਰਤੀ ਰੇ ਯਾ ਸੁੱਧ ਗਾ |
| ੪. ਕੋਮਲ ਗਾ | ਖਟ ਸ੍ਰੁਤਤੀ ਰੇ, ਸਾਧਾਰਣ ਗਾ |
| ੫. ਸੁੱਧ (ਤੀਵਰ) ਗਾ | ਅੰਤਰ ਗਾ |
| ੬. ਸੁੱਧ ਮਾ | ਸੁੱਧ ਮਾ |
| ੭. ਤੀਵਰ ਮਾ | ਪ੍ਰਤੀ ਮਾ |
| ੮. ਪਾ (ਅਚੱਲ) | ਪਾ (ਅਚੱਲ) |
| ੯. ਕੋਮਲ ਧਾ | ਸੁੱਧ ਧਾ |
| ੧੦. ਸੁੱਧ (ਤੀਵਰ) ਧਾ | ਚਾਰ ਸੁਰਤੀ ਧਾ ਯਾ ਸੁੱਧ ਨੀ |
| ੧੧. ਕੋਮਲ ਨੀ | ਖਟ ਸੁਰਤੀ ਧਾ ਯਾ ਕੈਸ਼ਿਕ ਨੀ |
| ੧੨. ਸੁੱਧ (ਤੀਵਰ) ਨੀ | ਕਾਕਲੀ ਨੀ |

ਕਰਨਾਟਕੀ ਸੰਗੀਤ ਵਿੱਚ ਕਿਸੇ ਸੁਰ ਨੂੰ ਕੋਮਲ ਨਹੀਂ ਮੰਨਿਆ । ਕਿਉਂਕਿ ਉਨ੍ਹਾਂ ਦੇ ਸੁੱਧ ਸੁਰ ਹੀ ਸਭ ਤੋਂ ਨੀਚੇ ਥਾਂ ਹੁੰਦੇ ਹਨ, ਜਦੋਂ ਉਨ੍ਹਾਂ ਦਾ ਰੂਪ ਬਦਲਦਾ ਹੈ । ਭਾਵ, ਵਿਕ੍ਰਿਤ ਹੁੰਦੇ ਹਨ ਤਾਂ ਉਹ ਹੇਠਾਂ ਤੋਂ ਉੱਤੇ ਨੂੰ ਜਾਂਦੇ ਹਨ । ਜਿਵੇਂ—ਸੁੱਧ ਰੇ ਤੋਂ ਅੱਗੇ ਉਨ੍ਹਾਂ ਦਾ ਚਾਰ ਸੁਰਤੀ ਰੇ ਆਉਂਦਾ ਹੈ ਜਿਸ ਨੂੰ ਉਹ ਸੁੱਧ ਗਾ ਕਹਿੰਦੇ ਹਨ । ਸੁੱਧ ਗਾ ਤੋਂ ਅੱਗੇ ਸਾਧਾਰਣ ਗਾ ਅਤੇ ਫਿਰ ਅੰਤਰ ਗਾ ਨਾਮ ਉਨ੍ਹਾਂ ਦਿੱਤੇ ਹਨ ।

ਹਿੰਦੁਸਤਾਨੀ ਗਵਈਆਂ ਦੇ ਅਨੁਸਾਰ ਸਾਡੇ ਰਾਗੀ-ਰਬਾਬੀ (ਕੀਰਤਨੀਏ) ਜਿਨ੍ਹਾਂ ਰਾਗਾਂ ਵਿਚ ਗੁਰੂ ਸਾਹਿਬਾਨਾਂ ਦੇ ਸਮੇਂ ਤੋਂ ਕੀਰਤਨ ਕਰਦੇ ਆ ਰਹੇ ਹਨ ਉਸੇ ਨੂੰ ਉੱਤਰੀ ਭਾਰਤੀ ਸੰਗੀਤ ਪੱਧਤੀ ਆਖਦੇ ਹਨ । ਇਸ ਲਈ ਗੁਰਮਤ ਸੰਗੀਤ ਸਿੱਖਣ ਵਾਲੇ ਪ੍ਰੇਮੀ ਸੱਜਣਾਂ ਦੀ ਗਿਆਤ ਅਤੇ ਲਾਭ ਹਿਤ ਹੇਠਾਂ ਸੰਖੇਪ ਵਿੱਚ ਸ਼ਾਸਤ੍ਰ ਸੰਬੰਧੀ ਜਾਣਕਾਰੀ ਦਿੱਤੀ ਜਾਂਦੀ ਹੈ :—

**ਨਾਦ**—ਸ਼ਬਦ, ਆਵਾਜ਼ ਜਾਂ ਧੁਨੀ। ਭਾਵ, ਜੋ ਵਾਯੂ ਤੇ ਅਗਨੀ ਦੇ ਮੇਲ ਤੋਂ ਪੈਦਾ ਹੋਵੇ ਉਸੇ ਨੂੰ ਨਾਦ ਕਹਿੰਦੇ ਹਨ। ਇਸ ਦੇ ਵੀ ਦੋ ਪ੍ਰਕਾਰ ਹਨ—ਆਹਤ ਨਾਦ ਅਤੇ ਅਨਾਹਤ ਨਾਦ।

**ਆਹਤ ਨਾਦ**—ਉਹ ਆਵਾਜ਼ ਜੋ ਦੋ ਚੀਜ਼ਾਂ ਦੀ ਰਗੜ ਜਾਂ ਟਕਰਾਉਣ ਤੋਂ ਪੈਦਾ ਹੋਵੇ ਅਤੇ ਕੰਨਾਂ ਨੂੰ ਸੁਣਾਈ ਦੇਵੇ।

**ਅਨਾਹਤ ਨਾਦ**—ਉਹ ਆਵਾਜ਼ ਜੋ ਕਿਸੇ ਆਧਾਰ ਤੋਂ ਬਿਨਾ ਪੈਦਾ ਹੋਵੇ। ਜਿਵੇਂ ਕੰਨਾਂ ਵਿੱਚ ਉਂਗਲਾਂ ਪਾਉਣ ਨਾਲ ਸ਼ਾਂ-ਸ਼ਾਂ ਹੁੰਦੀ ਹੈ ਪਰ ਇਹ ਕਿਸੇ ਨੂੰ ਸੁਣਾਈ ਨਹੀਂ ਦਿੰਦੀ, ਇਸੇ ਲਈ ਸੰਗੀਤ ਨਾਲ ਇਸ ਦਾ ਕੋਈ ਸੰਬੰਧ ਨਹੀਂ।

ਸੰਗੀਤਾਂ ਵਿਚ ਆਹਤ ਨਾਦ ਦੇ ਤਿੰਨ ਭੇਦ ਲਿਖੇ ਹਨ :—
ਰੂਪ ਭੇਦ, ਜਾਤੀ ਭੇਦ ਤੇ ਸਥਾਨ ਭੇਦ।

**ਰੂਪ ਭੇਦ**—ਇਕ ਹੀ ਆਵਾਜ਼ ਨੂੰ ਅਸੀਂ ਹੌਲੀ ਜਾਂ ਜ਼ੋਰ ਨਾਲ ਦੂਰ ਤਕ ਪੁਚਾ ਸਕਦੇ ਹਾਂ। ਭਾਵ ਹੌਲੀ ਆਵਾਜ਼ ਨਜ਼ਦੀਕ ਬੈਠੇ ਲੋਕ ਹੀ ਸੁਣ ਸਕਦੇ ਹਨ, ਪਰ ਜ਼ੋਰ ਨਾਲ ਲਗਾਈ ਆਵਾਜ਼ ਦੂਰ ਤਕ ਸੁਣਾਈ ਦੇ ਸਕਦੀ ਹੈ। ਇਸੇ ਨੂੰ ਹੀ ਰੂਪ ਭੇਦ ਕਹਿੰਦੇ ਹਨ।

**ਜਾਤੀ ਭੇਦ**—ਇਸ ਤੋਂ ਅਸੀਂ ਪਹਿਚਾਨ ਕਰਨੀ ਹੈ ਕਿ ਇਹ ਆਵਾਜ਼ ਸਿਤਾਰ, ਸਾਰੰਗੀ, ਵੀਣਾ, ਹਾਰਮੋਨੀਅਮ, ਮ੍ਰਿਦੰਗ ਦੀ ਹੈ ਜਾਂ ਕਿਸੇ ਮਨੁਖ, ਪਸ਼ੂ-ਪੰਛੀ ਦੀ ਹੈ। ਇਸੇ ਨੂੰ ਜਾਤੀ-ਭੇਦ ਕਹਿੰਦੇ ਹਨ।

**ਸਥਾਨ ਭੇਦ**—ਇਸ ਤੋਂ ਪਤਾ ਲਗਦਾ ਹੈ ਕਿ ਇਹ ਆਵਾਜ਼ ਕਿਸ ਥਾਂ ਤੋਂ ਨਿਕਲ ਰਹੀ ਹੈ। ਭਾਵ—ਮੰਦ੍ਰ ਸਪਤਕ ਤੋਂ ਜਾਂ ਤਾਰ ਸਪਤਕ ਤੋਂ, ਇਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਜਿਸ ਆਵਾਜ਼ ਵਿੱਚ ਅੰਦੋਲਨ (ਕੰਪਨ ਸੰਖਿਆ) ਘਟ ਹੋਵੇਗੀ ਉਹ ਉਤਨੀ ਹੀ ਨੀਵੀਂ ਹੋਵੇਗੀ ਅਤੇ ਜਿਤਨੀ ਅੰਦੋਲਨ ਸੰਖਿਆ ਵਧ ਹੋਵੇਗੀ ਉਹ ਉਤਨੀ ਹੀ ਉੱਚੀ ਹੋਵੇਗੀ। ਇਸੇ ਨੂੰ ਸਥਾਨ ਭੇਦ ਕਹਿੰਦੇ ਹਨ।

**ਸੁਰਤੀ**—ਸੁਰ ਦਾ ਬਾਰੀਕ ਭਾਗ ਸੁਰਤੀ। ਭਾਵ—ਉਹ ਸੂਖਮ ਤੇ ਸੁਰੀਲੀ ਆਵਾਜ਼ ਜੋ ਕੰਨਾਂ ਨੂੰ ਸਾਫ-ਸਾਫ ਸੁਣਾਈ ਦੇਵੇ ਅਤੇ ਜਿਸ ਤੇ ਬਹੁਤ ਹੀ ਘੱਟ ਠਹਿਰਾਉ ਹੋਵੇ। ਸੰਗੀਤ ਦੇ ਵਿਦਵਾਨਾਂ ਨੇ ਇਕ ਸਪਤਕ ਵਿੱਚ ਬਾਈ ਸੁਰਤੀਆਂ ਮੰਨੀਆਂ ਹਨ ਅਤੇ ਉਨ੍ਹਾਂ ਨੂੰ ਵੀਣਾ ਜਾਂ ਸਾਰੰਗੀ ਸਾਜ਼ ਤੇ ਵਜਾਇਆ ਜਾ ਸਕਦਾ ਹੈ।

**ਸੁਰ**—ਉਹ ਮਨੋਹਰ ਤੇ ਸੁਰੀਲੀ ਆਵਾਜ਼ ਜਿਸ ਨੂੰ ਸੁਣ ਕੇ ਮਨ ਪ੍ਰਸੰਨ ਹੋਵੇ ਤੇ ਸੰਗੀਤ ਵਿਚ ਕੰਮ ਆਵੇ, ਬਾਈ ਸੁਰਤੀਆਂ ਉਤੇ ਹੀ ਸੱਤ ਸੁਰ ਕਾਇਮ ਕੀਤੇ ਗਏ ਹਨ। ਭਾਵ—ਗਾਉਣ ਜਾਂ ਬਜਾਉਣ ਸਮੇਂ ਜਦੋਂ ਕਣ, ਮੀਂਡ ਜਾਂ ਸੂਤ ਦੁਆਰਾ ਕਿਸੇ ਧੁਨੀ ਨੂੰ ਪ੍ਰਗਟ ਕਰਿਆ ਜਾਵੇ ਉਦੋਂ ਤਕ ਉਹ ਸੁਰਤੀ ਹੈ, ਅਤੇ ਜਿੱਥੇ ਰੁਕੇ ਉਹ ਸੁਰ। ਜਿਵੇਂ—ਸਿਟਾਰ ਜਾਂ ਵੀਣਾ ਦੇ ਤਾਰ ਨੂੰ ਛੇੜਨ ਨਾਲ ਆਰੰਭ ਵਿੱਚ ਜੋ ਆਵਾਜ਼ ਨਿਕਲੇਗੀ ਉਹ ਸੁਰਤੀ ਅਤੇ ਜਿੱਥੇ ਟਿਕੇਗੀ ਉਸੇ ਨੂੰ ਅਸੀਂ ਸੁਰ ਕਹਾਂਗੇ।

## ਪ੍ਰਾਚੀਨ ਤੇ ਆਧੁਨਿਕ ਸੁਰਤੀ-ਸੁਰ ਵਿਭਾਜਨ ਦਾ ਚਿੱਤ੍ਰ

| ਸ੍ਰੁਤੀ ਨੰਬਰ | ਸ੍ਰੁਤੀ ਨਾਮ | ਪ੍ਰਾਚੀਨ ਸਰ-ਨਾਮ | ਸੁਰਤਿ ਸੰਖਯਾ ਵਾਚਕ ਸੁਰ-ਨਾਮ | ਆਧੁਨਿਕ ਸੁਰ-ਨਾਮ | ਕੰਪਨ ਸੰਖਿਆ |
|---|---|---|---|---|---|
| ੦ | ਕਛੋਭਣੀ | ਸੁੱਧ ਨੀ | ਸੁੱਧ ਸਾ | ਸੁਧ ਸਾ | ੨੪੦ |
| ੧ | ਤੀਵਰਾ | ... | ... | ... | ੨੫੨ ੬੮/੮੧ |
| ੨ | ਕੁਮੁਦਵਤੀ | ਕਾਕਲੀ ਨੀ | ਲਘੁ ਦੋ ਸੁਰਤਿਕ ਰੂ | ਅਤਿ ਕੋਮਲ ਰੇ | ੨੫੩ ੧/੮ |
| | ... | ... | ਦੋ ਸੁਰਤਿਕ ਰੁ | ਕੋਮਲ ਰੇ | ੨੫੬ |
| ੩ | ਮੰਦਾ | | ਤਿੰਨ ਸੁਰਤਿਕ ਰੇ | ਤੀਵਰ ਰੇ | ੨੬੬ ੨/੩ |
| ੪ | ਛੰਦੋਵਤੀ | ਸੁੱਧ ਸਾ | ਚਾਰ ਸੁਰਤਿਕ ਰੀ | ਤੀਵਰਤਰ ਰੇ | ੨੭੦ |
| ੫ | ਦਯਾਵੰਤੀ | ... | ਸੰਕੀਰਣ ਸੁਰਤਿਕ ਗੂ | ਅਤਿ ਕੋਮਲ ਗਾ | ੨੮੪ ੪/੯ |
| ੬ | ਰਜਨੀ | ... | ਦੋ ਸੁਰਤਿਕ ਗੁ | ਕੋਮਲ ਗਾ | ੨੮੮ |
| ੭ | ਰਤਿਕਾ | ਸੁੱਧ ਰੇ | ਤਿੰਨ ਸੁਰਤਿਕ ਗਾ | ਤੀਵਰ ਗਾ | ੩੦੩ |
| | ... | ... | ਸੰਕੀ : ਤਿੰਨ ਸੁਰਤਿਕ ਗੀ | ਤੀਵਰਤਰ ਗਾ | ੩੦੩ ੧੧/੨੭ |
| ੮ | ਰੌਦ੍ਰੀ | ... | ... | ... | ੩੦੩ ੩/੪ |
| ੯ | ਕ੍ਰੋਧਾ | ਸੁੱਧ ਗਾ | ਦੋ ਸੁਰਤਿਕ ਮਾ | ਕੋਮਲ ਮਾ | ੩੨੦ |
| ੧੦ | ਵਰਜਿਕਾ | ... | ... | ... | (੩੨੪) |
| ੧੧ | ਪ੍ਰਸਾਰਣੀ | ਅੰਤਰ ਗਾ | ਚਾਰ ਸੁਰਤਿਕ ਮਾ | ਤੀਵਰ ਮਾਂ | ੩੩੭ ੧/੨ |
| | ... | ... | ਸੰਕੀਰਣ ਚਾ: ਸੁ: ਮਂ | ਤੀਵਰਤਰ ਮਾਂ | ੩੪੧ ੧/੩ |
| ੧੨ | ਪ੍ਰੀਤੀ | ... | ... | ... | ੩੫੫ ੫/੯ |
| ੧੩ | ਮਾਰਜਨੀ | ਸੁੱਧ ਮਾ | ਸੁੱਧ ਪਾ | ਸੁੱਧ ਪਾ | ੩੬੦ |
| ੧੪ | ਕਛਿਤੀ (ਕਸ਼ਿਤੀ) | ... | ... | ... | ੩੭੯ ੭/੨੭ |
| ੧੫ | ਰੱਤਕਾ (ਰਕਤਾ) | ... | ਲਘੁ ਦੋ ਸੁਰਤਿਕ ਧੂ | ਅਤਿ ਕੋਮਲ ਧਾ | ੩੭੯ ੧੧/੧੬ |
| | ... | ... | ਦੋ ਸੁਰਤਿਕ ਧੁ | ਕੋਮਲ ਧਾ | ੩੮੪ |
| ੧੬ | ਸੰਦੀਪਨੀ | ... | ਤਿੰਨ ਸੁਰਤਿਕ ਧਾ | ਤੀਵਰ ਧਾ | ੪੦੦ |
| ੧੭ | ਆਲਾਪਿਨੀ | ਸੁੱਧ ਪਾ | ਚਾਰ ਸੁਰਤਿਕ ਧਾ | ਤੀਵਰਤਰ ਧਾ | ੪੦੫ |
| ੧੮ | ਮਦੰਤੀ | ... | ਸੰਕੀਰਣ ਸੁਰਤਿਕ ਨੂ | ਅਤਿ ਕੋਮਲ ਨੀ | ੪੨੬ ੨/੩ |
| ੧੯ | ਰੋਹਿਣੀ | ... | ਦੋ ਸੁਰਤਿਕ ਨੁ | ਕੋਮਲ ਨੀ | ੪੩੨ |
| ੨੦ | ਰਮਯਾ | ਸੁੱਧ ਧਾ | ਤਿੰਨ ਸੁਰਤਿਕ ਨੀ | ਤੀਵਰ ਨੀ | ੪੫੦ |
| | ... | ... | ਸੰਕੀਰਣ ਤ੍ਰਿਸੁਰਿਕ ਨੀ | ਤੀਵਰਤਰ ਨੀ | ੪੫੫ ੧/੯ |
| ੨੧ | ਉਗ੍ਰਾ | ... | ... | ... | ੪੫੫ ੫/੮ |
| ੨੨ | ਕਛੋਭਣੀ | ਸੁੱਧ ਨੀ | ਤਾਰ ਸਪਤਕ ਸਾਂ | ਸੁੱਧ ਸਾਂਤਾ:ਸ: | ੪੮੦ |

## ੨੨ ਸੁਰਤੀਆਂ ਤੇ ਪ੍ਰਚਲਿਤ ੧੨ ਸੁਰਾਂ ਦੀ ਸਥਾਪਨਾ ਦਾ ਚਿੱਤ੍ਰ

| ਨੰ: | ਸੁਰਤੀ ਨਾਂਮ | ਸੁਰ ਨਾਮ | ਅੰਦੋਲਨ (ਕੰਪਨ ਸੰਖਿਆ) |
|---|---|---|---|
| ੧ | ਤੀਵਰਾ | ਸਾ (ਅਚਲ) | ੨੪੦ |
| ੨ | ਕੁਮੁਦਵਤੀ | ... | ... |
| ੩ | ਮੰਦਾ | ਰੁ (ਕੋਮਲ) | ੨੫੪ ੨/੧੭ |
| ੪ | ਛੰਦੋਵਤੀ | ... | ... |
| ੫ | ਦਯਾਵੰਤੀ | ਰੇ ਸ਼ੁੱਧ (ਤੀਵਰ) | ੨੭੦ |
| ੬ | ਰੰਜਨੀ | ... | ... |
| ੭ | ਰਤਿਕਾ | ਗੁ (ਕੋਮਲ) | ੨੮੮ |
| ੮ | ਰੌਦ੍ਰੀ | ਗਾ ਸ਼ੁੱਧ (ਤੀਵਰ) | ੩੦੧ ੧੭/੪੩ |
| ੯ | ਕ੍ਰੋਧਾ | ... | ... |
| ੧੦ | ਵਜ੍ਰਿਕਾ | ਮ (ਸ਼ੁੱਧ) | ੩੨੦ |
| ੧੧ | ਪ੍ਰਸਾਰਿਣੀ | ... | ... |
| ੧੨ | ਪ੍ਰੀਤੀ | ਮਂ (ਤੀਵਰ) | ੩੩੮ ੧੪/੧੭ |
| ੧੩ | ਮਾਰਜਨੀ | ... | ... |
| ੧੪ | ਕਛਿਤੀ | ਪ (ਅਚਲ) | ੩੬੦ |
| ੧੫ | ਰਕਤਾ | ... | ... |
| ੧੬ | ਸੰਦੀਪਨੀ | ਧੁ (ਕੋਮਲ) | ੩੮੧ ੩/੧੭ |
| ੧੭ | ਅਲਾਪਨੀ | | ... |
| ੧੮ | ਮਦੰਤੀ | ਧਾ ਸ਼ੁੱਧ (ਤੀਵਰ) | ੪੦੫ |
| ੧੯ | ਰੋਹਿਣੀ | ... | ... |
| ੨੦ | ਰਮਯਾ | ਨੁ (ਕੋਮਲ) | ੪੩੨ |
| ੨੧ | ਉਗ੍ਰਾ | ਨੀ ਸ਼ੁੱਧ (ਤੀਵਰ) | ੪੫੨ ੪/੪੩ |
| ੨੨ | ਕਛੋਭਣੀ | ... | ... |

ਚਤੁਸ਼ ਚਤੁਸ਼ ਚਤੁਸ਼ਚੈਵ, ਖੜਜ ਮੱਧਮ ਪੰਚਮਾ: ।
ਦ੍ਵੈ ਦ੍ਵੈ ਨਿਖਾਦ ਗੰਧਾਰੋ, ਤ੍ਰਿਸਤ੍ਰੀ ਰਿਖਭ ਧੈਵਤੋ ॥

ਭਾਵ—ਖੜਜ, ਮੱਧਮ ਤੇ ਪੰਚਮ ਇਨ੍ਹਾਂ ਸੁਰਾਂ ਵਿੱਚ ਚਾਰ ਚਾਰ ਸੁਰਤੀਆਂ ਹਨ। ਨਿਖਾਦ, ਗੰਧਾਰ ਵਿੱਚ ਦੋ ਦੋ ਸੁਰਤੀਆਂ ਅਤੇ ਰਿਖਭ, ਧੈਵਤ ਵਿੱਚ ਤਿੰਨ ਤਿੰਨ ਸੁਰਤੀਆਂ ਹਨ। ਇੰਜ ਬਾਈ ਸੁਰਤੀਆਂ ਸੱਤੇ ਸੁਰਾਂ ਵਿੱਚ ਵੰਡ ਦਿੱਤੀਆਂ।

## ਸੱਤ ਸੁਰਾਂ ਵਿੱਚ ੨੨ ਸੁਰਤੀਆਂ ਨੂੰ ਵੰਡਣ ਦਾ ਸੌਖਾ ਨਿਯਮ

ਸੁ: ਨੰ: ੧ ੨ ੩ ੪ ੫ ੬ ੭ ੮ ੯ ੧੦ ੧੧ ੧੨ ੧੩ ੧੪ ੧੫ ੧੬ ੧੭ ੧੮ ੧੯ ੨੦ ੨੧ ੨੨

ਤਾਰ

ਸਾ ਰ ਗ ਮ ਪ ਧ ਨ

**ਸਪਤਕ**—ਖੜਜ, ਰਿਖਭ, ਗੰਧਾਰ, ਮੱਧਮ, ਪੰਚਮ, ਧੈਵਤ, ਨਿਖਾਦ

ਸਾ ਰੇ ਗਾ ਮਾ ਪਾ ਧਾ ਨੀ

ਇਨ੍ਹਾਂ ਸੱਤ ਸੁਰਾਂ ਦਾ ਇਕ ਸਪਤਕ ਹੁੰਦਾ ਹੈ। ਅਗੋਂ ਇਸ ਦੇ ਤਿੰਨ ਭੇਦ ਹਨ :—ਮੰਦ੍ਰ ਸਪਤਕ, ਮੱਧ ਸਪਤਕ ਅਤੇ ਤਾਰ ਸਪਤਕ।

**ਮੰਦ੍ਰ ਸਪਤਕ**—ਇਹ ਪਹਿਲਾ ਤੇ ਹੇਠਲਾ ਸਪਤਕ ਹੈ। ਇਸ ਦਾ ਆਵਾਜ਼ ਬਹੁਤ ਧੀਮਾਂ, ਗੰਭੀਰ ਤੇ ਹੌਲਾ ਹੁੰਦਾ ਹੈ, ਇਸ ਦੀਆਂ ਸੁਰਾਂ ਦੇ ਹੇਠਾਂ ਬਿੰਦੀ ਦਾ ਚਿੰਨ੍ਹ ਹੁੰਦਾ ਹੈ। ਜਿਵੇਂ ਸ੍ਰ ਰ੍ ਗ੍ ਮ੍ ਆਦਿ। ਗਾਇਕ (ਰਾਗੀ) ਆਵਾਜ਼ ਸੁਰੀਲੀ ਕਰਨ ਲਈ ਸਵੇਰੇ ਉਠ ਕੇ ਇਸੇ ਸਪਤਕ ਤੇ ਸੁਰ-ਅਭਿਆਸ ਕਰਦੇ ਹਨ। ਇਨ੍ਹਾਂ ਸੁਰਾਂ ਦਾ ਉਚਾਰਣ ਹਿਰਦੇ ਤੋਂ ਹੁੰਦਾ ਹੈ।

**ਮੱਧ ਸਪਤਕ**—ਇਸ ਦਾ ਆਵਾਜ਼ ਨਾ ਬਹੁਤ ਹੌਲਾ ਅਤੇ ਨਾ ਬਹੁਤ ਉੱਚਾ ਹੁੰਦਾ ਹੈ। ਆਮ ਗੱਲ-ਬਾਤ ਆਦਮੀ ਇਸੇ ਸਪਤਕ ਵਿਚ ਕਰਦੇ ਹਨ। ਸੰਗੀਤਮਈ ਤਰਜ਼ਾਂ (ਟਿਯੂਨਾਂ) ਇਸੇ ਸਪਤਕ ਨੂੰ ਆਧਾਰ ਮੰਨ ਕੇ ਲਿਖੀਆਂ ਜਾਂਦੀਆਂ ਹਨ। ਇਸ ਦੀਆਂ ਸੁਰਾਂ ਤੇ ਬਿੰਦੀ ਦਾ ਚਿੰਨ੍ਹ ਨਹੀਂ ਹੁੰਦਾ। ਇਨ੍ਹਾਂ ਸੁਰਾਂ ਦਾ ਉਚਾਰਣ ਕੰਠ ਤੋਂ ਹੁੰਦਾ ਹੈ।

**ਤਾਰ ਸਪਤਕ**—ਇਸ ਦਾ ਆਵਾਜ਼ ਬਹੁਤ ਉੱਚਾ (ਤੇਜ਼) ਹੁੰਦਾ ਹੈ। ਭਾਵ—ਮੱਧ ਸਪਤਕ ਤੋਂ ਦੁਗੁਣਾ ਉੱਚਾ, ਇਨ੍ਹਾਂ ਸੁਰਾਂ ਦਾ ਉਚਾਰਣ ਤਾਲੂ ਤੋਂ ਹੁੰਦਾ ਹੈ। ਤਾਰ ਦੇ ਸਾਜ਼ ਇਸੇ ਸਪਤਕ ਤੇ ਸੁਰ ਕੀਤੇ ਜਾਂਦੇ ਹਨ, ਇਸੇ ਕਾਰਣ ਇਸ ਦਾ ਨਾਮ ਤਾਰ ਸਪਤਕ ਹੈ। ਇਸ ਦੀਆਂ ਸੁਰਾਂ ਉਤੇ ਬਿੰਦੀ ਦਾ ਚਿੰਨ੍ਹ ਹੁੰਦਾ ਹੈ। ਜਿਵੇਂ—ਸਂ ਰਂ ਗਂ ਮਂ ਆਦਿ।

**ਅਚੱਲ ਸੁਰ**—ਜੋ ਸੁਰ ਆਪਣੀ ਥਾਂ ਤੇ ਕਾਇਮ ਰਹੇ। ਭਾਵ—ਉੱਚਾ ਨੀਵਾਂ ਨਾ ਹੋਵੇ ਉਸ ਨੂੰ ਅਵਿਕਾਰੀ ਜਾਂ ਅਚੱਲ ਸੁਰ ਕਹਿੰਦੇ ਹਨ। ਐਸੇ ਸੁਰ ਕੇਵਲ ਦੋ ਹਨ ਖੜਜ ਤੇ ਪੰਚਮ।

**ਚੱਲ ਸੁਰ**—ਉਹ ਸੁਰ ਜੋ ਆਪਣੀ ਥਾਂ ਬਦਲੇ (ਹਿਲੇ) ਅਥਵਾ ਚੜ੍ਹੇ ਜਾਂ ਉਤਰੇ ਉਸ ਨੂੰ ਵਿਕਾਰੀ ਜਾਂ ਚੱਲ ਸੁਰ ਆਖਦੇ ਹਨ। ਐਸੇ ਸੁਰ ਪੰਜ ਹਨ—ਰਿਖਭ, ਗੰਧਾਰ, ਮੱਧਮ, ਧੈਵਤ ਤੇ ਨਿਖਾਦ। ਪਰ—ਰੇ, ਗਾ, ਧਾ, ਨੀ, ਜਦੋਂ ਆਪਣੀ ਥਾਂ ਤੋਂ

ਹਿਲਦੇ ਹਨ ਤਾਂ ਉਨ੍ਹਾਂ ਦਾ ਆਵਾਜ਼ ਨੀਵਾਂ ਹੋ ਜਾਂਦਾ ਹੈ। ਭਾਵ ਉਹ ਸ਼ੁੱਧ (ਤੀਵਰ) ਤੋਂ ਉਤਰ ਕੇ ਕੋਮਲ ਹੋ ਜਾਂਦੇ ਹਨ ਅਤੇ ਮੱਧਮ ਸੁਰ ਉਤਰਨ ਦੀ ਥਾਂ ਚੜ੍ਹ ਜਾਂਦਾ ਹੈ। ਇਸੇ ਲਈ ਉਸ ਦਾ ਚਿੰਨ੍ਹ ਬਾਕੀ ਸੁਰਾਂ ਤੋਂ ਵੱਖਰਾ ਹੈ। ਜਿਵੇਂ ਰੁ ਗੁ ਧੁ ਨੁ, ਇਨ੍ਹਾਂ ਕੋਮਲ ਸੁਰਾਂ ਦੇ ਹੇਠਾਂ ਤਾਂ ਇਕ ਛੋਟੀ ਲਕੀਰ ਦਾ ਚਿੰਨ੍ਹ ਹੁੰਦਾ ਹੈ, ਪਰ ਮੱਧਮ ਤੀਵਰ ਦੇ ਉਤੇ ਇੰਜ ਮੰ, ਖੜੀ ਡੰਡੀ ਲਾਈ ਜਾਂਦੀ ਹੈ। ਇਕ ਸਪਤਕ ਵਿੱਚ ਚਲ-ਅਚੱਲ ਕੁੱਲ ਬਾਰਾਂ ਸੁਰ ਐਸੇ ਹੁੰਦੇ ਹਨ ਜਿਨ੍ਹਾਂ ਨੂੰ ਨੁਟੇਸ਼ਨ ਕਰਨ ਸਮੇਂ ਚਿੰਨ੍ਹ (ਨਿਸ਼ਾਨ) ਲਾਏ ਜਾਂਦੇ ਹਨ। ਉਂਜ ਕੋਮਲ ਅਤਿ ਕੋਮਲ, ਤੀਵਰ, ਤੀਵਰਤਰ ਤੇ ਤੀਵਰਤਮ ਸੁਰ ਭੀ ਹੁੰਦੇ ਹਨ, ਪਰ ਉਨ੍ਹਾਂ ਨੂੰ ਲਿਖ ਕੇ ਸਮਝਾਉਣਾ ਮੁਸ਼ਕਲ ਹੈ। ਉਹ ਤਾਂ ਗਾਅ ਕੇ ਜਾਂ ਤੰਤੀ ਸਾਜ਼ਾਂ ਤੇ ਵਜਾ ਕੇ ਹੀ ਦੱਸੇ ਜਾ ਸਕਦੇ ਹਨ।

**ਜਨਕ-ਜਨਯ ਠਾਟ**—ਜਿਵੇਂ ਸੁਰਤੀਆਂ ਤੋਂ ਸੁਰ ਅਤੇ ਸੁਰਾਂ ਤੋਂ ਸਪਤਕ ਬਣਦੇ ਹਨ, ਤਿਵੇਂ ਇਨ੍ਹਾਂ ਬਾਰਾਂ ਸੁਰਾਂ ਤੋਂ ਠਾਟ (ਥਾਟ) ਅਤੇ ਠਾਟ ਤੋਂ ਅਗੋਂ ਰਾਗ ਬਣਾਏ ਜਾਦੇ ਹਨ। ਠਾਟ ਵਿੱਚ ਹੇਠ ਲਿਖੀਆਂ ਗੱਲਾਂ ਦਾ ਹੋਣਾ ਜ਼ਰੂਰੀ ਹੈ :—

੧. ਨੌਂ ਸੁਰਾਂ ਦੇ ਠਾਟ ਨੂੰ ਜਨਕ ਠਾਟ ਕਹਿੰਦੇ ਹਨ ਅਤੇ ਅੱਠ ਤੇ ਸੱਤ ਸੁਰਾਂ ਵਾਲੇ ਨੂੰ ਜਨਯ ਠਾਟ ਆਖਦੇ ਹਨ।

੨. ਠਾਟ ਵਿੱਚ ਸੱਤ ਸੁਰਾਂ ਦਾ ਹੋਣਾ ਜ਼ਰੂਰੀ ਹੈ। ਇਸ ਤੋਂ ਘੱਟ ਸੁਰਾਂ ਦਾ ਕੋਈ ਠਾਟ ਨਹੀਂ ਹੋ ਸਕਦਾ।

੩. ਠਾਟ ਵਿੱਚ ਸਾ, ਰੇ, ਗਾ, ਮਾ, ਪਾ, ਧਾ, ਨੀ, ਸੱਤ ਸੁਰ ਨੰਬਰਵਾਰ ਹੋਣੇ ਚਾਹੀਦੇ ਹਨ। ਭਾਵ—ਸੁਰਾਂ ਦਾ ਕਰਮਵਾਰ ਹੋਣਾ ਜ਼ਰੂਰੀ ਹੈ, ਪਰ ਇਕੋ ਨਾਮ ਦੇ ਦੋ ਸੁਰ ਨਹੀਂ ਹੋਣੇ ਚਾਹੀਦੇ।

੪. ਠਾਟ ਵਿੱਚ ਆਰੋਹ ਦਾ ਹੋਣਾ ਜ਼ਰੂਰੀ ਹੈ, ਕਿਉਂਕਿ ਸੱਤੇ ਸੁਰ ਸਾ ਤੋਂ ਨੀ ਤਕ ਨੰਬਰਵਾਰ ਜਾਂਦੇ ਹਨ, ਇਸ ਲਈ ਠਾਟ ਵਿਚ ਅਵਰੋਹ ਦੀ ਲੋੜ ਨਹੀਂ। ਹਾਂ, ਰਾਗ ਵਿੱਚ ਆਰੋਹ-ਅਵਰੋਹ ਦੋਹਾਂ ਦਾ ਹੋਣਾ ਜ਼ਰੂਰੀ ਹੈ।

ਕਰਨਾਟਕ ਸੰਗੀਤ (ਦੱਖਣੀ) ਦੇ ਪ੍ਰਸਿੱਧ ਵਿਦਵਾਨ ਪੰਡਿਤ ਵਯੰਕਟਮਖੀ ਦੇ ਲਿਖੇ ਅਨੁਸਾਰ ਬਾਰਾਂ ਸੁਰਾਂ ਤੋਂ ੭੨ ਬਹਾਤੱਰ ਠਾਟ (ਜਨਕ ਮੇਲ) ਬਣ ਸਕਦੇ ਹਨ, ਪਰ ਉੱਤਰੀ ਭਾਰਤੀ ਸੰਗੀਤ ਗ੍ਰੰਥਾਂ ਵਿੱਚ ੩੬ ਠਾਟ ਲਿਖੇ ਹਨ। ਭਾਵ—ਪੰਡਿਤ ਵਯੰਕਟ ਮਖੀ ਦੇ ੭੨ ਮੇਲ ਠਾਟਾਂ ਤੋਂ ਸਾਡੇ ਕੁਲ ੩੬ ਠਾਟ ਐਸੇ ਬਣਦੇ ਹਨ ਜਿਨ੍ਹਾਂ ਤੋਂ ਬਾਕੀ ਦੇ ਸਾਰੇ ਰਾਗ ਉਤਪੰਨ ਹੋ ਸਕਦੇ ਹਨ। ਅਗੋਂ ਉਨ੍ਹਾਂ ਛੱਤੀਹ ਠਾਟਾਂ ਵਿਚੋਂ ਦਸ ਠਾਟ ਐਸੇ ਚੁਣੇ ਗਏ ਜਿਨ੍ਹਾਂ ਤੋਂ ਲਗ-ਭਗ ਬਾਕੀ ਦੇ ਰਾਗ ਬਣਾਏ ਜਾ ਸਕਦੇ ਹਨ। ਉਹ ਦਸ ਠਾਟ ਇਹ ਹਨ :—
੧. ਬਿਲਾਵਲ, ੨. ਕਲਿਆਨ, ੩. ਖਮਾਜ, ੪. ਕਾਫੀ,

੫. ਆਸਾਵਰੀ, ੬. ਭੈਰਵੀ, ੭. ਟੋਡੀ, ੮. ਭੈਰਉ, ੯. ਪੂਰਵੀ, ੧੦. ਮਾਰਵਾ ।

**ਰਾਗ** —ਗਾਉਣ, ਵਜਾਉਣ ਦੀ ਉਹ ਸੁੰਦਰ ਤੇ ਮਧੁਰ ਰਚਨਾ ਜਿਸ ਨੂੰ ਸੁਣ ਕੇ ਮਨ ਪ੍ਰਸੰਨ ਹੋਵੇ । ਰਾਗ ਵਿਚ ਹੇਠ ਲਿਖੀਆਂ ਗੱਲਾਂ ਦਾ ਹੋਣਾ ਜ਼ਰੂਰੀ ਹੈ :—

੧. ਆਰੋਹ-ਅਵਰੋਹ ਅਤੇ ਗਮਕ, ਮੀਂਡ, ਸੂਤ ਆਦਿ ਦਾ ਹੋਣਾ ਜ਼ਰੂਰੀ ਹੈ ।
੨. ਵਾਦੀ-ਸੰਵਾਦੀ ਅਤੇ ਅਨਵਾਦੀ ਸੁਰਾਂ ਦਾ ਹੋਣਾ ਵੀ ਜ਼ਰੂਰੀ ਹੈ ।
੩. ਰਾਗ ਕਿਸੇ ਨਾ ਕਿਸੇ ਠਾਟ (ਮੇਲ) ਵਿੱਚ ਹੋਣਾ ਚਾਹੀਦਾ ਹੈ ।
੪. ਰਾਗ ਵਿਚ ਘਟੋ-ਘਟ ਸੱਤ ਸੁਰਾਂ ਵਿਚੋਂ ਪੰਜ ਸੁਰਾਂ ਦਾ ਹੋਣਾ ਜ਼ਰੂਰੀ ਹੈ, ਇਸ ਤੋਂ ਘਟ ਸੁਰਾਂ ਦਾ ਰਾਗ ਨਹੀਂ ਹੋ ਸਕਦਾ ।
੫. ਰਾਗ ਵਿਚ ਸਾ (ਖੜਜ) ਸੁਰ ਵਰਜਤ ਨਹੀਂ ਹੋ ਸਕਦਾ ਅਤੇ ਮੱਧਮ ਤੇ ਪੰਚਮ ਦੋਵੇਂ ਸੁਰ ਭੀ ਇਕੋ ਸਾਥ ਵਰਜਤ ਨਹੀਂ ਹੋ ਸਕਦੇ ।

**ਵਾਦੀ ਸੁਰ**—ਇਹ ਰਾਗ ਦਾ ਮੁਖੀ ਸੁਰ ਹੁੰਦਾ ਹੈ । ਇਸ ਨੂੰ ਇਕ ਰਾਜੇ ਦੇ ਬਰਾਬਰ ਸਮਝੋ । ਜਿਵੇਂ ਕਿਸੇ ਰਾਜ ਵਿਚ ਰਾਜੇ ਦਾ ਹੋਣਾ ਜ਼ਰੂਰੀ ਹੈ, ਤਿਵੇਂ ਹਰ ਰਾਗ ਵਿਚ ਵਾਦੀ ਸੁਰ ਦਾ ਹੋਣਾ ਵੀ ਜ਼ਰੂਰੀ ਹੈ ।

**ਸੰਵਾਦੀ ਸੁਰ**—ਜਿਹੜਾ ਵਾਦੀ ਸੁਰ ਤੋਂ ਘਟ ਅਤੇ ਬਾਕੀ ਸੁਰਾਂ ਨਾਲੋਂ ਵਧ ਲਗੇ, ਉਸ ਨੂੰ ਸੰਵਾਦੀ ਸੁਰ ਕਹਿੰਦੇ ਹਨ । ਰਾਗ ਵਿਚ ਇਸ ਦਾ ਦਰਜਾ ਵਜ਼ੀਰ ਦੇ ਬਰਾਬਰ ਸਮਝੋ । ਇਹ ਵਾਦੀ ਸੁਰ ਦਾ ਸੰਵਾਦ ਹੈ । ਜਿਵੇਂ—ਸ ਮ, ਸ ਪ, ਰ ਪ, ਰ ਧ, ਗ ਧ, ਗ ਨ, ਮ ਸਂ, ਪ ਸਂ, ਇੰਜ ਇਹੋ ਸੁਤ ਸ਼ਾਸਤ੍ਰ ਅਨੁਸਾਰ ਇਕ ਦੂਜੇ ਦੇ ਵਾਦੀ-ਸੰਵਾਦੀ ਸੁਰ ਮੰਨੇ ਜਾਂਦੇ ਹਨ । ਸ ਗ, ਰ ਮ, ਗ ਪ, ਮ ਧ ਜਾਂ ਪ ਨ, ਵਾਦੀ-ਸੰਵਾਦੀ ਸੁਰ ਨਹੀਂ ਹੋ ਸਕਦੇ ।

**ਅਨਵਾਦੀ ਸੁਰ**—ਰਾਗ ਵਿਚ ਵਾਦੀ-ਸੰਵਾਦੀ ਸੁਰ ਛੱਡ ਕੇ ਬਾਕੀ ਅਨੁਵਾਦੀ ਸੁਰ ਮੰਨੇ ਜਾਂਦੇ ਹਨ । ਭਾਵ—ਰਾਗ ਦਾ ਰੂਪ ਬਨਾਉਣ ਲਈ ਵਾਦੀ-ਸੰਵਾਦੀ ਸੁਰਾਂ ਦਾ ਸਾਥ ਦੇਣ ਵਾਲੇ ਸੁਰ ਅਨਵਾਦੀ ਕਹੇ ਜਾਂਦੇ ਹਨ, ਇਨ੍ਹਾਂ ਨੂੰ ਰਾਜ ਮੰਤ੍ਰੀ ਜਾਂ ਸਲਾਹਕਾਰ ਸਮਝੋ ।

**ਵਿਵਾਦੀ ਸੁਰ**—ਜਿਸ ਦੇ ਲਾਉਣ ਨਾਲ ਰਾਗ ਦੀ ਸ਼ਕਲ ਬਿਗੜੇ । ਭਾਵ—ਰਾਗ ਦਾ ਰੂਪ ਨਸ਼ਟ ਕਰਨ ਵਾਲਾ ਸੁਰ, ਇਸ ਨੂੰ ਰਾਗ ਦਾ ਵਿਵਰਜਤ ਸੁਰ ਕਹਿੰਦੇ ਹਨ ।

ਪ੍ਰਾਚੀਨ ਸੰਗੀਤ ਸ਼ਾਸਤ੍ਰਾਂ ਵਿਚ ਵਾਦੀ-ਸੰਵਾਦੀ, ਅਨਵਾਦੀ, ਵਿਵਾਦੀ ਸੁਰਾਂ ਦੀ ਥਾਂ ਸੱਤ ਪ੍ਰਕਾਰ ਦੇ ਸੁਰ ਲਿਖੇ ਹਨ । ਜਿਵੇਂ—ਗ੍ਰਹਿ, ਅੰਸ, ਨਿਆਸ, ਅਪਨਿਆਸ ਆਦਿ । ਪਰ ਅੱਜ-ਕੱਲ ਇਨ੍ਹਾਂ ਸੁਰਾਂ ਦੀ ਵਰਤੋਂ ਨਾ ਹੋਣ ਕਾਰਣ ਇਨ੍ਹਾਂ ਸੰਬੰਧੀ ਇੱਥੇ ਲਿਖਣ ਦੀ ਲੋੜ ਨਹੀਂ ।

**ਆਰੋਹ-ਅਵਰੋਹ**—ਇਸ ਦਾ ਭਾਵ ਹੈ, ਚੜ੍ਹਾਈ ਤੇ ਉਤਰਾਈ। ਜਦੋਂ ਮੱਧ ਸਪਤਕ ਦੇ ਖੜਜ ਤੋਂ ਸਾ, ਰੇ, ਗਾ, ਮਾ, ਪਾ, ਧਾ, ਨੀ, ਸੁਰ ਵਜਾਈਦੇ ਹਨ ਤਾਂ ਉਸ ਨੂੰ ਆਰੋਹ ਕਹਿੰਦੇ ਹਨ ਅਤੇ ਜਦੋਂ ਤਾਰ ਸਪਤਕ ਤੋਂ ਵਾਪਸ ਮੱਧ ਸਪਤਕ ਦੇ ਖੜਜ ਤੇ ਆਈਦਾ ਹੈ ਤਾਂ ਉਸ ਨੂੰ ਅਵਰੋਹ ਕਰਨਾ ਕਹਿੰਦੇ ਹਨ।

**ਪੂਰਵਾਂਗ-ਉਤ੍ਰਾਂਗ**—ਪੂਰਵ ਦਾ ਅਰਥ ਹੈ ਪਹਿਲਾ ਭਾਗ। ਭਾਵ ਇਕੋ ਸਪਤਕ ਦੀਆਂ ਸੁਰਾਂ ਨੂੰ ਜੇ ਦੋ ਭਾਗਾਂ ਵਿਚ ਵੰਡਿਆ ਜਾਵੇ ਤਾਂ ਸਾ, ਰੇ, ਗਾ, ਮਾ, ਇਹ ਪਹਿਲਾ ਭਾਗ ਹੋਇਆ ਅਤੇ ਪਾ, ਧਾ, ਨੀ, ਸਾਂ, ਇਹ ਦੂਜਾ ਭਾਗ। ਇੰਜ ਖੜਜ ਤੋਂ ਮੱਧਮ ਤਕ ਪੂਰਵਾਂਗ ਤੇ ਪੰਚਮ ਤੋਂ ਤਾਰ ਸਪਤਕ ਦੇ ਖੜਜ ਤਕ ਨੂੰ ਉਤ੍ਰਾਂਗ ਕਹਿੰਦੇ ਹਨ।

**ਪੂਰਵਾਂਗ ਵਾਦੀ**—ਜਿਸ ਰਾਗ ਦਾ ਵਾਦੀ ਸੁਰ ਪਹਿਲੇ ਭਾਗ ਵਿਚੋਂ ਹੋਵੇ ਉਸ ਨੂੰ ਪੂਰਵਾਂਗ ਵਾਦੀ ਜਾਂ ਪੂਰਵਾਂਗ ਪ੍ਰਧਾਨ ਰਾਗ ਕਹਿੰਦੇ ਹਨ। ਜਿਵੇਂ ਰਾਗ ਦਰਬਾਰੀ, ਪੂਰੀਆ, ਮੀਆਂ ਮਲ੍ਹਾਰ ਆਦਿ।

**ਉਤ੍ਰਾਂਗ ਵਾਦੀ**—ਜਿਸ ਰਾਗ ਦਾ ਵਾਦੀ ਸੁਰ ਦੂਜੇ ਹਿੱਸੇ ਵਿਚੋਂ ਹੋਵੇ ਉਸ ਨੂੰ ਉਤ੍ਰਾਂਗ ਵਾਦੀ ਜਾਂ ਉਤ੍ਰਾਂਗ ਪ੍ਰਧਾਨ ਰਾਗ ਕਹਿੰਦੇ ਹਨ। ਜਿਵੇਂ ਰਾਗ ਬਸੰਤ, ਬਹਾਰ, ਸੋਹਣੀ, ਅਡਾਣਾ ਆਦਿ। ਉਂਜ ਸਾਧਾਰਨ ਤੌਰ ਤੇ ਸਮਝਣ ਲਈ ਪੂਰਵਾਂਗ ਵਾਦੀ ਰਾਗ ਦਿਨ ਦੇ ਬਾਰਾਂ ਵਜੇ ਤੋਂ ਲੈ ਕੇ ਰਾਤੀਂ ਬਾਰਾਂ ਵਜੇ ਤਕ ਗਾਏ-ਬਜਾਏ ਜਾਂਦੇ ਹਨ ਅਤੇ ਉਤ੍ਰਾਂਗ ਵਾਦੀ ਰਾਗ ਰਾਤੀਂ ਬਾਰਾਂ ਵਜੇ ਤੋਂ ਦਿਨ ਦੇ ਬਾਰਾਂ ਵਜੇ ਤਕ ਗਾਏ-ਬਜਾਏ ਜਾਂਦੇ ਹਨ।

**ਜਾਤੀ**—ਰਾਗਾਂ ਦੀਆਂ ਤਿੰਨ ਪਰਮੁੱਖ ਜਾਤਾਂ ਹਨ—ਓਡਵ, ਖਾਡਵ ਤੇ ਸੰਪੂਰਣ। ਇਨ੍ਹਾਂ ਤਿੰਨਾਂ ਜਾਤਾਂ ਤੋਂ ਅਗੋਂ ਦੋ ਦੋ ਜਾਤਾਂ ਹੋਰ ਬਣਦੀਆਂ ਹਨ। ਇੰਜ ਨੌਂ ਜਾਤਾਂ ਤੋਂ ਉੱਤ੍ਰੀ ਭਾਰਤੀ ਸੰਗੀਤ ਦੇ ਸਾਰੇ ਰਾਗ ਬਣਾਏ ਜਾਂਦੇ ਹਨ।

**ਓਡਵ ਜਾਤੀ**—ਜਿਸ ਰਾਗ ਦੇ ਆਰੋਹ-ਅਵਰੋਹ ਵਿਚ ਪੰਜ ਸੁਰ ਲਗਦੇ ਹੋਣ ਉਸ ਨੂੰ ਓਡਵ ਜਾਤੀ ਦਾ ਰਾਗ ਕਹਿੰਦੇ ਹਨ।

**ਖਾਡਵ ਜਾਤੀ**—ਜਿਸ ਰਾਗ ਦੇ ਆਰੋਹ-ਅਵਰੋਹ ਵਿਚ ਛੇ ਸੁਰ ਲੱਗਣ ਉਸ ਨੂੰ ਖਾਡਵ ਜਾਤੀ ਦਾ ਰਾਗ ਆਖਦੇ ਹਨ।

**ਸੰਪੂਰਣ ਜਾਤੀ**—ਜਿਸ ਰਾਗ ਦੇ ਆਰੋਹ-ਅਵਰੋਹ ਵਿਚ ਸੱਤੇ ਸੁਰ ਲੱਗਣ ਉਸ ਨੂੰ ਸੰਪੂਰਣ ਜਾਤੀ ਦਾ ਰਾਗ ਮੰਨਿਆ ਜਾਂਦਾ ਹੈ। ਬਾਕੀ ਜਾਤਾਂ ਵੀ ਇਸੇ ਤਰ੍ਹਾਂ ਬਣਦੀਆਂ ਹਨ :—
ਓਡਵ-ਖਾਡਵ, ਓਡਵ-ਸੰਪੂਰਣ। ਖਾਡਵ-ਓਡਵ, ਖਾਡਵ-ਸੰਪੂਰਣ ਅਤੇ ਸੰਪੂਰਣ-ਓਡਵ, ਸੰਪੂਰਣ-ਖਾਡਵ।

ਨੋਟ :—ਸੰਗੀਤ-ਸ਼ਾਸਤ੍ਰ ਸੰਬੰਧੀ ਹੋਰ ਵਧੇਰੇ ਜਾਣਕਾਰੀ ਦੂਜੇ ਭਾਗ ਵਿੱਚ ਦਿੱਤੀ ਜਾਵੇਗੀ।

# ਗਾਇਕਾਂ ਦੇ ਗੁਣ-ਅਵਗੁਣ

ਸਾਡੇ ਪ੍ਰਾਚੀਨ ਸੰਗੀਤ ਗ੍ਰੰਥਕਾਰਾਂ ਨੇ ਗਾਇਕਾਂ ਦੇ ਗੁਣ-ਅਵਗੁਣਾਂ ਦਾ ਵਰਣਨ ਭਲੀ ਪ੍ਰਕਾਰ ਕੀਤਾ ਹੈ। ਜੇ ਕੋਈ ਵਿਦਿਆਰਥੀ ਸੰਗੀਤ ਸਿੱਖਣ ਸਮੇਂ ਇਨ੍ਹਾਂ ਹੇਠ ਲਿਖੀਆਂ ਗੱਲਾਂ ਨੂੰ ਧਿਆਨ ਵਿੱਚ ਰੱਖ ਕੇ ਅਭਿਆਸ ਕਰੇਗਾ, ਤਾਂ ਉਸ ਨੂੰ ਬਹੁਤ ਲਾਭ ਪ੍ਰਾਪਤ ਹੋਵੇਗਾ। ਪਰ ਜੇ ਕੋਈ ਸਿਖਿਆਰਥੀ ਆਪਣੀ ਮਰਜ਼ੀ ਅਨੁਸਾਰ ਬਗੈਰ ਸੋਚੇ-ਸਮਝੇ, ਟੇਢਾ-ਮੇਢਾ, ਸੱਜੇ-ਖੱਬੇ, ਹੱਥ-ਪੈਰ ਜਾਂ ਸਿਰ ਹਿਲਾਂਦਾ ਹੈ ਜਾਂ ਗਲਤ ਤਰੀਕੇ ਨਾਲ ਅਭਿਆਸ ਕਰਦਾ ਹੈ, ਤਾਂ ਉਸ ਦੇ ਗਾਉਣ ਵਿਚ ਕਈ ਪ੍ਰਕਾਰ ਦੇ ਐਸੇ ਦੋਸ਼ ਪੈਦਾ ਹੋ ਜਾਣਗੇ ਜਿਨ੍ਹਾਂ ਨੂੰ ਬਾਅਦ ਵਿਚ ਦੂਰ ਕਰਨਾ ਔਖਾ ਹੋਵੇਗਾ।

ਕੀਰਤਨ (ਗਾਉਣਾ) ਤਾਂ ਈਸ਼ਵਰ ਦੀ ਆਰਾਧਨਾ ਜਾਂ ਉਸਤਤਿ ਕਰਨਾ ਹੈ। ਗੁਰੂ ਸਾਹਿਬ ਆਖਦੇ ਹਨ :—

ਕਲਿਜੁਗ ਮਹਿ ਕੀਰਤਨ ਪਰਧਾਨਾ। ਗੁਰਮੁਖ ਜਪੀਐ ਲਾਇ ਧਿਆਨਾ॥

ਜਾਂ ਤਹਾਂ ਬੈਕੁੰਠ ਜਿਹ ਕੀਰਤਨ ਤੇਰਾ, ਤੂ ਆਪੇ ਸਰਧਾ ਲਾਇ॥

ਸੋ. ਕੀਰਤਨ ਕਰਨਾ ਤਾਂ ਸਭ ਤੋਂ ਉੱਤਮ ਭਗਤੀ ਹੈ। ਇਸ ਨਾਲ ਮਨੁਖ ਆਪਣਾ ਤੇ ਦੂਜਿਆਂ ਦਾ ਭੀ ਜੀਵਨ ਸਫਲ ਕਰ ਸਕਦਾ ਹੈ। ਖੈਰ! ਇਹ ਗੱਲਾਂ ਤਾਂ ਪਰਮਾਰਥ ਦੀਆਂ ਹਨ। ਹੁਣ ਅਸੀਂ ਆਪ ਜੀ ਨੂੰ ਇਹੋ ਦੱਸਣਾ ਚਾਹੁੰਦੇ ਹਾਂ ਕਿ ਸੰਗੀਤ ਗ੍ਰੰਥਾਂ ਵਿਚ ਚੰਗੇ ਕੀਰਤਨੀਏ (ਗਾਇਕ) ਵਿਚ ਕਿਹੜੇ ਕਿਹੜੇ ਗੁਣ ਹੋਣੇ ਚਾਹੀਦੇ ਹਨ। ਉਨ੍ਹਾਂ ਦਾ ਵਰਣਨ ਹੇਠਾਂ ਕਰਦੇ ਹਾਂ :—

## ਗੁਣ

੧. **ਰਕਤੰ**—ਹਰ ਇਕ ਗਾਉਣ ਵਾਲੇ ਨੂੰ ਗਾਣਾ (ਕੀਰਤਨ) ਸ਼ੁਰੂ ਕਰਨ ਤੋਂ ਪਹਿਲਾ ਸਾਜ਼ਾਂ ਨੂੰ ਠੀਕ ਢੰਗ ਨਾਲ ਮਿਲਾਣਾ ਚਾਹੀਦਾ ਹੈ।

੨. **ਪੂਰਣ**—ਸੁਰ, ਸੁਰਤੀ, ਛੰਦ, ਪਦ, ਅੱਖਰ ਆਦਿ ਨੂੰ ਠੀਕ ਤੇ ਸ਼ੁੱਧ ਗਾਉਣਾ।

੩. **ਅਲੰਕ੍ਰਿਤੰ**—ਭਾਵ ਹਿਰਦਾ, ਕੰਠ ਅਤੇ ਮਸਤਕ (ਸਿਰ) ਤੋਂ ਆਵਾਜ਼ ਦਾ ਠੀਕ ਉਚਾਰਣ ਕਰਨਾ।

੪. **ਪ੍ਰਸੰਨੰ**—ਆਵਾਜ਼ ਨੂੰ ਪੂਰੇ ਵਿਸ਼ਵਾਸ ਅਤੇ ਗੰਭੀਰਤਾ ਨਾਲ ਲਗਾਉਣਾ।

੫. **ਵਯਕਤੰ**—ਗਾਈ ਜਾਣ ਵਾਲੀ ਚੀਜ਼ (ਸ਼ਬਦ) ਅਰਥ ਸਹਿਤ ਅਤੇ ਵਯਾਕਣ ਅਨੁਸਾਰ ਸਹੀ ਹੋਣੀ ਚਾਹੀਦੀ ਹੈ।

੬. **ਵਿਕਰੁਸ਼ਟੰ**—ਭਾਵ ਸ਼ਬਦਾਂ (ਅੱਖਰਾਂ) ਦਾ ਤਿੰਨੇ ਸਪਤਕਾਂ ਵਿਚ ਅਤੇ ਖਾਸ ਤੌਰ ਤੇ ਤਾਰ ਸਪਤਕ ਵਿਚ ਸਪਸ਼ਟ ਉਚਾਰਣ ਕਰਨਾ।

੭. **ਸ਼੍ਲੱਕਛਣੰ**—ਲਯਕਾਰੀ ਵਿਚ ਪ੍ਰਵੀਣਤਾ ਅਤੇ ਸੁਰਾਂ ਦਾ ਪੂਰਾ ਗਿਆਨ ਹੋਣਾ।

੮. **ਸਮੰ**—ਸਮ (ਗੁਰ) ਆਦਿ ਠੀਕ ਸਮੇਂ ਤੇ ਦੇਣਾ।

**੯. ਸੁਕੁਮਾਰੰ**—ਕਵਿਤਾ ਦੇ ਸ਼ਬਦਾਂ ਦਾ ਉਚਾਰਣ ਕੋਮਲਤਾ, ਗੰਭੀਰਤਾ ਅਤੇ ਤੀਵਰਤਾ ਦਾ ਧਿਆਨ ਰੱਖ ਕੇ ਕਰਨਾ।

**੧੦. ਮਧੁਰੰ**—ਕੀਰਤਨ ਕਰਨ (ਗਾਉਣ) ਵਾਲਾ ਹਮੇਸ਼ਾ ਆਪਣੇ ਵਲੋਂ ਪੂਰਾ ਧਿਆਨ ਗੁਰੂ ਚਰਨਾਂ ਵਿਚ ਲਾ ਕੇ, ਭਾਵ ਆਪਣੀਆਂ ਮਨੋਬਿਰਤੀਆਂ ਨੂੰ ਇਕਾਗਰ ਕਰ, ਐਸਾ ਸੁਰੀਲਾ, ਮਧੁਰ ਤੇ ਮਨੋਹਰ ਕੀਰਤਨ ਕਰੇ, ਤਾਂ ਜੋ ਸਰੋਤੇ (ਸੰਗਤ) ਸ਼ਬਦ ਕੀਰਤਨ ਸੁਣ ਕੇ ਨਿਹਾਲੋ-ਨਿਹਾਲ ਹੋ ਜਾਣ।

## ਅਵਗੁਣ

**੧. ਸੰਦੱਸ਼ਟ**—ਦੰਦਾਂ ਨੂੰ ਭੀਚ (ਘੁਟ) ਕੇ ਗਾਉਣ ਵਾਲਾ।

**੨. ਉਧ੍ਰਿਸ਼ਟ**—ਬੇਰਸ (ਫਿੱਕਾ) ਅਤੇ ਜ਼ੋਰ ਨਾਲ ਚੀਖਣ ਵਾਲਾ।

**੩. ਭੀਤ**—ਡਰਦੇ-ਡਰਦੇ ਜਾਂ ਦੱਬ ਕੇ ਗਾਉਣ ਵਾਲਾ।

**੪. ਸੰਕਿਤ**—ਬੇਅਰਥ ਜਾਂ ਛੇਤੀ-ਛੇਤੀ ਗਾਉਣ ਵਾਲਾ।

**੫. ਕੰਪਿਤ**—ਜਿਸ ਦੇ ਗਾਉਣ ਵਿਚ ਕੰਪਨ ਹੋਵੇ। ਭਾਵ ਸੁਰ ਜਾਂ ਅੱਖਰ ਥੁਰਾਏ, ਸੁਰ ਤੇ ਪੂਰਾ ਨਾ ਟਿਕ ਸਕੇ।

**੬. ਕਰਾਲੀ**—ਭਯੰਕਰ ਜਾਂ ਬਹੁਤ ਮੂੰਹ ਫਾੜ ਕੇ ਗਾਉਣ ਵਾਲਾ।

**੭. ਕਾਕੀ**—ਕਾਂ (ਤ੍ਰਾਕ) ਵਰਗੀ ਭੱਦੀ ਆਵਾਜ਼ ਲਗਾਉਣ ਵਾਲਾ।

**੮. ਵਿਕਲ**—ਸੁਰਾਂ ਨੂੰ ਵਧ-ਘਟ ਕਰਕੇ ਗਾਉਣ ਵਾਲਾ।

**੯. ਕਰਭ**—ਊਠ ਵਾਂਗ ਗਰਦਨ ਅਕੜਾ ਕੇ ਅਤੇ ਉੱਚੀ ਕਰਕੇ ਗਾਉਣ ਵਾਲਾ।

**੧੦. ਝੋਂਬਕ**—ਗਲੇ ਦੀਆਂ ਰਗਾਂ ਨੂੰ ਫੁਲਾ ਕੇ ਗਾਉਣ ਵਾਲਾ।

**੧੧. ਪ੍ਰਸਾਰੀ** – ਹੱਥ-ਪੈਰ ਪਟਕ ਕੇ ਮਾਰਨ ਜਾਂ ਹੱਥਾਂ ਨਾਲ ਭੈੜੀਆਂ ਹਰਕਤਾਂ ਕਰਦੇ ਹੋਏ ਗਾਉਣਾ।

**੧੨. ਵਿਰਸ**—ਬੇਰਸਾ ਜਾਂ ਬੇਸੁਰਾ ਗਾਉਣ ਵਾਲਾ।

**੧੩. ਅਪਸੁਰ**—ਗਾਉਂਦੇ ਹੋਏ ਆਪਣੇ ਰਾਗ ਦੀਆਂ ਸੁਰਾਂ ਤੋਂ ਹਟ ਕੇ, ਕਿਸੇ ਦੂਜੇ ਰਾਗ ਦੀਆਂ ਸੁਰਾਂ ਲਾ ਕੇ, ਰਾਗ ਦੀ ਸ਼ਕਲ ਵਿਗਾੜਨ ਵਾਲਾ।

**੧੪. ਅਵਯੱਕਤ**—ਜਿਸ ਦੇ ਗਾਣੇ ਵਿਚ ਅੱਖਰ ਸਪਸ਼ਟ ਸੁਣਾਈ ਨਾ ਦੇਣ।

**੧੫. ਸਥਾਨ ਭ੍ਰਸ਼ਟ**—ਜਿਸ ਦਾ ਆਵਾਜ਼ ਯੋਗ ਥਾਂ ਤੇ ਨਾ ਲੱਗੇ। ਭਾਵ ਗਾਉਣ ਦੇ ਸਮੇਂ ਆਵਾਜ਼ ਸੁਰ ਤੇ ਠੀਕ ਨਾ ਲਗ ਸਕੇ।

**੧੬. ਵਿਸ਼ਮਹਾਤਮ** —ਜ਼ਰੂਰਤ ਤੋਂ ਵੱਧ ਸੁਰਾਂ ਤੇ ਜ਼ੋਰ ਲਾਉਣ ਵਾਲਾ।

**੧੭. ਤਾਲਹੀਨਸ਼ਬ**—ਤਾਲ ਵਿਚ ਨਾ ਗਾਉਣਾ। ਭਾਵ ਲਯ-ਤਾਲ ਦਾ ਗਿਆਨ ਨਾ ਹੋਣ ਕਾਰਣ ਬੇਤਾਲ ਹੀ ਗਾਈ ਜਾਣ ਵਾਲਾ।

**੧੮. ਅਨਵਿਧਾਨ**—ਬਗੈਰ ਸੋਚੇ-ਸਮਝੇ ਜਾਂ ਲਾਪਰਵਾਹੀ ਨਾਲ ਗਾਉਣਾ। ਭਾਵ ਰਾਗਾਂ ਦਾ ਯੋਗ ਗਿਆਨ ਨਾ ਹੋਣਾ ਅਤੇ ਅੰਨ੍ਹੇਵਾਹ ਗਾਈ ਜਾਣ ਵਾਲਾ।

ਨੋਟ :—ਜੇ ਕੋਈ ਵਿਦਿਆਰਥੀ ਇਨ੍ਹਾਂ ਸਾਰੇ ਅਵਗੁਣਾਂ ਨੂੰ ਦੂਰ ਨਾ ਵੀ ਕਰ ਸਕੇ, ਪਰ ਜਦੋਂ ਉਸ ਨੂੰ ਆਪਣੀਆਂ ਕਮੀਆਂ ਦੀ ਸਮੇਂ ਸਿਰ ਸਮਝ ਆ ਜਾਵੇ, ਤਾਂ ਆਪਣੇ ਦੋਸ਼ ਦੂਰ ਕਰਨ ਦੀ ਕੋਸ਼ਿਸ਼ ਜ਼ਰੂਰ ਕਰਨੀ ਚਾਹੀਦੀ ਹੈ। ਕੀਰਤਨ ਸਿਖਾਣ ਵਾਲੇ ਨੂੰ ਭੀ ਇਨ੍ਹਾਂ ਗੱਲਾਂ ਦਾ ਪੂਰਾ ਧਿਆਨ ਰੱਖਣਾ ਚਾਹੀਦਾ ਹੈ। ਮੇਰੇ ਖਿਆਲ ਅਨੁਸਾਰ ਸੂਰਮੇਂ (ਨੇਤ੍ਰਹੀਣ) ਤੋਂ ਕੀਰਤਨ (ਸੰਗੀਤ) ਦੀ ਸਿਖਿਆ ਨਹੀਂ ਲੈਣੀ ਚਾਹੀਦੀ, ਕਿਉਂਕਿ ਉਹ ਦੇਖ ਨਹੀਂ ਸਕਦਾ। ਇਸੇ ਲਈ ਉਸ ਤੋਂ ਸਿਖਿਆ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਵਿਚ ਕਈ ਪ੍ਰਕਾਰ ਦੇ ਦੋਸ਼ ਸੁਤੇ ਹੀ ਆ ਜਾਂਦੇ ਹਨ।

## ਆਵਾਜ਼ ਸੁਰੀਲੀ ਕਰਨ ਦੇ ਸਾਧਨ

**ਸੁਰ-ਪਰਿਵਰਤਨ**—ਬਚਪਨ ਵਿਚ ਲੜਕੇ-ਲੜਕੀਆਂ ਦੀ ਕੰਠ-ਨਲੀ (ਆਵਾਜ਼) ਇਕੋ ਜੇਹੀ ਹੁੰਦੀ ਹੈ। ਲੜਕੀਆਂ ਦੇ ਸੁਰ ਵਿਚ ਵੱਡੇ ਹੋਣ ਤੇ ਵੀ ਕੋਈ ਖਾਸ ਫਰਕ ਨਹੀਂ ਪੈਂਦਾ, ਪਰ ਅਕਸਰ ਦੇਖਿਆ ਗਿਆ ਹੈ ਕਿ ਕਿਸ਼ੋਰ ਉਮਰ ਵਿਚ ਲੜਕਿਆਂ ਦਾ ਸੁਰ ਬਦਲ ਜਾਂਦਾ ਹੈ। ਭਾਵ, ਪੰਦਰਾਂ ਸਾਲ ਦੀ ਆਯੂ ਤੋਂ ਬਾਦ ਮਰਦਾਨੀ ਆਵਾਜ਼ ਦਾ ਵਿਕਾਸ ਆਰੰਭ ਹੋ ਜਾਂਦਾ ਹੈ। ਉਸ ਸਮੇਂ ਭੀ ਕਈ ਵਿਦਿਆਰਥੀ ਤਾਰ-ਸਪਤਕ ਦੀਆਂ ਸੁਰਾਂ ਤੇ ਜ਼ੋਰ ਦੇ ਕੇ ਆਪਣਾ ਸੁਰ ਲਗਾਉਣ ਦੀ ਕੋਸ਼ਿਸ਼ ਕਰਦੇ ਹਨ, ਇੰਜ ਕਰਨ ਨਾਲ ਕਈ ਵੇਰ ਸੁਰ ਖਰਾਬ ਹੋ ਜਾਂਦਾ ਹੈ ਅਤੇ ਉਸ ਨੂੰ ਮੁੜ ਠੀਕ ਕਰਨਾ ਕਠਿਨ ਹੁੰਦਾ ਹੈ। ਇਸ ਲਈ ਜਿਥੋਂ ਤਕ ਸੁਰ ਆਸਾਨੀ ਨਾਲ ਲਗ ਸਕੇ ਉਥੋਂ ਤਕ ਹੀ ਲਾਉਣਾ ਚਾਹੀਦਾ ਹੈ। ਕਈ ਸਿਆਣੇ ਤਾਂ ਆਖਦੇ ਹਨ ਕਿ ਸੁਰ ਪਰਿਵਰਤਨ ਸਮੇਂ ਗਾਉਣਾ ਜਾਂ ਸੁਰ-ਅਭਿਆਸ ਭੀ ਨਹੀਂ ਕਰਨਾ ਚਾਹੀਦਾ, ਪਰ ਅਸੀਂ ਵਿਦਿਆਰਥੀਆਂ ਨੂੰ ਇਹ ਸਲਾਹ ਨਹੀਂ ਦੇਵਾਂਗੇ, ਕਿਉਂਕਿ ਸੁਰ ਨੂੰ ਠੀਕ ਦਿਸ਼ਾ ਵਲ ਲੈ ਜਾਣ ਲਈ ਇਹੋ ਤਾਂ ਜੀਵਨ ਵਿਚ ਇਕ ਖਾਸ਼ ਮੌਕਾ ਹੁੰਦਾ ਹੈ ਜੋ ਦੁਬਾਰਾ ਕਦੇ ਹੱਥ ਨਹੀਂ ਆਉਂਦਾ।

ਜਵਾਨੀ ਵਿਚ ਸੁਰ-ਪਰਿਵਰਤਨ ਸਮੇਂ ਬਹੁਤ ਰਿਆਜ਼ ਕਰਨਾ ਹਾਨੀ-ਕਾਰਕ ਹੈ, ਪਰ ਥੋੜਾ-ਥੋੜਾ ਗਾਉਣਾ ਤੇ ਸੌਖੇ ਤਰੀਕੇ ਨਾਲ ਸੁਰ-ਅਭਿਆਸ ਕਰਦੇ ਰਹਿਣਾ ਇੰਜ ਹੈ ਜਿਵੇਂ ਗਰਮ ਸੋਨੇ ਨੂੰ ਨਿਖਾਰਨਾ। ਸੋ, ਸਰੀਰ ਦੇ ਜਿਵੇਂ ਬਾਕੀ ਅੰਗ ਵਧਦੇ ਹਨ ਤਿਵੇਂ ਕੰਠ-ਨਲੀ ਦਾ ਭੀ ਵਿਕਾਸ ਹੁੰਦਾ ਹੈ ਅਤੇ ਅਧਿਕ ਅਭਿਆਸ ਕਰਨ ਨਾਲ ਇਸ ਦੇ ਵਿਚ ਰੁਕਾਵਟ ਆਉਣ ਦੀ ਸੰਭਾਵਨਾ ਬਣੀ ਰਹਿੰਦੀ ਹੈ, ਪਰ ਇਸ ਦਾ ਭਾਵ ਇਹ ਨਹੀਂ ਕਿ ਵਿਦਿਆਰਥੀ ਰਿਆਜ਼

ਕਰਨਾ ਛੱਡ ਦੇਵੇ, ਸਗੋਂ ਰਿਆਜ਼ ਜਾਰੀ ਰੱਖਣ ਨਾਲ ਗਲੇ ਵਿਚ ਸਹਿਜੇ-ਸਹਿਜੇ ਸੋਜ਼ ਤੇ ਨਿਖਾਰ ਆਉਂਦਾ ਹੈ।

ਵਿਦਵਾਨ ਤੇ ਸਿਆਣੇ ਆਖਦੇ ਹਨ ਕਿ ਤਿੰਨ ਚੀਜ਼ਾਂ ਕਿਸੇ ਵਡਭਾਗੇ ਨੂੰ ਹੀ ਪ੍ਰਾਪਤ ਹੁੰਦੀਆਂ ਹਨ—ਸੁੰਦਰਤਾ, ਸੁਰੀਲਾ ਕੰਠ ਅਤੇ ਵਿਦਿਆ। ਇਹ ਅਕਸਰ ਵੇਖਣ ਵਿਚ ਆਇਆ ਹੈ ਕਿ ਖ਼ੂਬਸੂਰਤ ਮਨੁਖ ਦੇ ਪਾਸ ਸੁੰਦਰ ਗਲਾ ਨਹੀਂ ! ਜੇ ਸੁਰੀਲੀ ਆਵਾਜ਼ ਹੈ ਤਾਂ ਸੁੰਦਰਤਾ ਨਹੀਂ !! ਜੇ ਰੱਬ ਦੀ ਮਿਹਰ ਨਾਲ ਇਹ ਦੋ ਚੀਜ਼ਾਂ ਕਿਸੇ ਪਾਸ ਹਨ ਤਾਂ ਵਿਦਿਆ ਨਹੀਂ !!! ਇਸ ਦਾ ਭਾਵ ਹੈ ਕਿ ਕੁਦਰਤ ਵਲੋਂ ਸਭ ਕੁਝ ਸੁਤੇ ਮਿਲਣਾ ਮੁਸ਼ਕਿਲ ਹੈ, ਪਰ ਜਿਹੜਾ ਬੰਦਾ ਲਗਨ ਨਾਲ ਮਿਹਨਤ-ਮੁਸ਼ੱਕਤ ਕਰਦਾ ਹੈ ਉਸ ਦੀ ਕੁਦਰਤ (ਰੱਬੀ-ਸ਼ਕਤੀ) ਜ਼ਰੂਰ ਮਦਦ ਕਰਦੀ ਹੈ। ਮੌਜੂਦਾ ਸਮੇਂ ਵਿਚ ਭੀ ਉੱਚ-ਕੋਟੀ ਦੇ ਕਈ ਐਸੇ ਕਲਾਕਾਰ ਹੋਏ ਹਨ ਜਿਨ੍ਹਾਂ ਦੇ ਸੁਰ-ਪਰਿਵਰਤਨ ਸਮੇਂ ਕੰਠ ਫੁੱਟੇ ਘੜੇ ਵਾਂਗ ਬੋਲਦੇ ਸਨ, ਪਰ ਉਨ੍ਹਾਂ ਘੋਰ ਤਪੱਸਿਆ ਕੀਤੀ। ਭਾਵ, ਲਗਾਤਾਰ ਕਈ ਸਾਲ ਤਕ ਸੁਰ-ਅਭਿਆਸ ਕਰਦੇ ਰਹੇ, ਅਖੀਰ ਆਪਣੇ ਨਿਸ਼ਾਨੇ ਤੇ ਪਹੁੰਚ ਗਏ। ਉਨ੍ਹਾਂ ਵਿਚੋਂ ਇਕ ਸਨ ਸੁਪ੍ਰਸਿੱਧ ਗਾਇਕ ਪੰਡਿਤ ਓਮਕਾਰ ਨਾਥ ਠਾਕੁਰ ਅਤੇ ਦੂਜੇ (ਠੁਮਰੀ ਦੇ ਬਾਦਸ਼ਾਹ) ਬੜੇ ਗੁਲਾਮ ਅਲੀ ਖਾਂ।

ਪੰਡਿਤ ਓਮਕਾਰ ਨਾਥ ਠਾਕੁਰ ਆਪਣੀ ਪੁਸਤਕ 'ਸੰਗੀਤਾਂਜਲੀ' ਵਿਚ ਲਿਖਦੇ ਹਨ ਕਿ "ਮੇਰਾ ਬਾਲ-ਕੰਠ ਅਤੀ ਮਧੁਰ ਸੀ ਅਤੇ ਤਿੰਨਾਂ ਸਪਤਕਾਂ ਵਿਚ ਆਸਾਨੀ ਨਾਲ ਘੁੰਮਦਾ ਸੀ, ਪਰ ਜਵਾਨੀ ਆਉਣ ਤੇ ਫੁੱਟੇ ਘੜੇ ਵਾਂਗ ਬੋਲਣ ਲਗ ਪਿਆ। ਉਹ ਆਵਾਜ਼ ਇਤਨਾ ਕੁਰੱਖ਼ਤ ਸੀ ਕਿ ਮੈਨੂੰ ਆਪ ਸੁਣ ਕੇ ਸ਼ਰਮ ਆਉਂਦੀ ਸੀ; ਮੈਂ ਗਾਉਣਾ ਛੱਡ ਕੇ ਮ੍ਰਿਦੰਗ, ਇਸਰਾਜ ਤੇ ਹਾਰਮੋਨੀਅਮ ਵਜਾਉਣਾ ਸ਼ੁਰੂ ਕਰ ਦਿੱਤਾ, ਪਰ ਸਾਥ ਹੀ ਮੇਰੇ ਗੁਰੂ ਪੰ: ਵਿਸ਼ਣੂ ਦਿਗੰਬਰ ਜੀ 'ਪਲੁਸਕਰ' ਦੀ ਆਗਿਆ ਨਾਲ ਸਵੇਰੇ ਉਠ ਕੇ ਤਾਨਪੂਰਾ ਲੈ ਕੇ ਉਨ੍ਹਾਂ ਦੇ ਸੌਣ ਵਾਲੇ ਕਮਰੇ ਦੇ ਪਾਸ ਬਾਹਰ ਬੈਠ ਕੇ ਉਨ੍ਹਾਂ ਦੇ ਬਤਾਏ ਹੋਏ ਰਾਹ ਤੇ ਮੰਦ੍ਰ-ਸਪਤਕ ਦੀਆਂ ਸੁਰਾਂ ਤੇ ਅਭਿਆਸ ਕਰਦਾ ਰਿਹਾ, ਅੱਜ ਜੋ ਮੇਰੇ ਕੰਠ ਵਿਚ ਰਸ ਹੈ ਉਹ ਉਸੇ ਸਾਧਨਾ ਦਾ ਪਰਿਣਾਮ ਹੈ।" ਸੋ ਲਗਾਤਾਰ ਨਿਯਮ ਅਨੁਸਾਰ ਜੇ ਰਿਆਜ਼ ਕੀਤਾ ਜਾਵੇ ਤਾਂ ਭੱਦਾ ਤੇ ਬੇਸੁਰਾ ਗਲਾ ਭੀ ਸੁਰੀਲਾ ਹੋ ਸਕਦਾ ਹੈ।

**ਧੁਨੀ ਦੇ ਪ੍ਰਕਾਰ**—ਬੰਦੇ ਦਾ ਸੁਰ ਆਮ ਤੌਰ ਤੇ ਦੋ ਤਰ੍ਹਾਂ ਦਾ ਹੁੰਦਾ ਹੈ। ਇਕ 'ਬਾਸ' ਤੇ ਦੂਜਾ 'ਟੇਨਰ'। ਇਸੇ ਤਰ੍ਹਾਂ ਇਸਤ੍ਰੀਆਂ ਦੇ ਸੁਰ ਭੀ ਦੋ ਤਰ੍ਹਾਂ ਦੇ ਹੁੰਦੇ ਹਨ। ਇਕ 'ਕੋਂਟ੍ਰਾਲਟੋ' ਤੇ ਦੂਜਾ 'ਸੋਪ੍ਰਾਨੋ'। 'ਬਾਸ' ਸੁਰ (ਆਵਾਜ਼) ਵਾਲੇ ਬੰਦੇ ਲਈ ਹਾਰਮੋਨੀਅਮ ਦੇ ਚੌਥੇ ਕਾਲੇ ਤੋਂ ਪੰਜਵੇਂ ਕਾਲੇ ਤਕ ਕੋਈ ਭੀ ਸੁਰ ਰੱਖਿਆ ਜਾ ਸਕਦਾ ਹੈ। ਇਹ ਸੁਰ ਵਾਜੇ ਦੇ (ਮੰਦ੍ਰ-ਸਪਤਕ) ਦੇ ਹਨ। ਭਾਵ, ਵਾਜੇ ਦੇ ਪਹਿਲੇ ਚਿੱਟੇ ਤੋਂ ਹੇਠਾਂ ਦੇ ਸੁਰ। ਦੂਜਾ 'ਟੇਨਰ' ਆਵਾਜ਼ ਵਾਲੇ ਲਈ ਪਹਿਲੇ ਕਾਲੇ ਤੋਂ ਦੂਜੇ ਕਾਲੇ ਤਕ ਕੋਈ ਭੀ ਸੁਰ ਠੀਕ ਰਹੇਗਾ।

'ਬਾਸ' ਅਤੇ 'ਟੇਨਰ' ਦੇ ਵਿਚਕਾਰ ਦੇ ਆਵਾਜ਼ ਨੂੰ 'ਬੈਰੀਟੋਨ' ਕਹਿੰਦੇ ਹਨ। ਇਹ ਸੁਰ 'ਬਾਸ' ਤੋਂ ਥੋੜਾ ਉੱਚਾ ਤੇ 'ਟੇਨਰ' ਤੋਂ ਕੁਝ ਨੀਵਾਂ ਹੁੰਦਾ ਹੈ। ਇਸੇ ਤਰ੍ਹਾਂ ਇਸਤ੍ਰੀਆ ਦੀ 'ਕੌਂਟ੍ਰਾਲਟੋ' ਆਵਾਜ਼ ਭਾਰੀ ਹੁੰਦੀ ਹੈ, ਇਸ ਆਵਾਜ਼ ਲਈ ਤੀਜੇ ਚਿੱਟੇ ਤੋਂ ਚੌਥੇ ਕਾਲੇ ਤਕ ਅਤੇ 'ਸੋਪ੍ਰਾਨੋ' ਆਵਾਜ਼ ਤਿੱਖੀ ਤੇ ਉੱਚੀ ਹੁੰਦੀ ਹੈ ਉਸ ਲਈ ਪੰਜਵੇਂ ਕਾਲੇ ਤੋਂ ਪਹਿਲੇ ਚਿੱਟੇ ਤਕ ਠੀਕ ਰਹੇਗਾ। ਇਸੇ ਤਰ੍ਹਾਂ 'ਕੌਂਟ੍ਰਾਲਟੋ' ਤੇ 'ਸੋਪ੍ਰਾਨੋ' ਤੋਂ ਵੱਖਰੀ ਇਕ 'ਮੋਟਾ ਸੋਪ੍ਰਾਨੋ' ਆਵਾਜ਼ ਭੀ ਹੁੰਦੀ ਹੈ, ਉਸ ਲਈ ਚੌਥੇ ਕਾਲੇ ਤੋਂ ਪੰਜਵੇਂ ਕਾਲੇ ਤਕ ਸੁਰ ਠੀਕ ਰਹਿਣਗੇ।

ਉੱਤੇ ਲਿਖੇ ਅਸੂਲਾਂ ਨੂੰ ਧਿਆਨ ਵਿਚ ਰੱਖਦੇ ਹੋਏ ਗਾਉਣਾ ਤੇ ਸੁਰ-ਅਭਿਆਸ ਕਰਨਾ ਚਾਹੀਦਾ ਹੈ।

**ਸੁਰ-ਅਭਿਆਸ**—ਗਾਉਣ ਵਾਲੇ ਨੂੰ ਆਪਣਾ ਸੁਰ ਮਧੁਰ ਤੇ ਸੁਰੀਲਾ ਕਰਨ ਲਈ ਰੋਜ਼ਾਨਾ ਸੁਰ-ਅਭਿਆਸ ਕਰਨਾ ਉਤਨਾ ਹੀ ਜ਼ਰੂਰੀ ਹੈ ਜਿਤਨਾ ਨਿੱਤ ਭੋਜਨ ਛਕਣਾ। ਇਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਇਹ ਅਭਿਆਸ ਸਾਲ ਦੋ ਸਾਲ ਨਹੀਂ, ਜੀਵਨ ਭਰ ਕਰਨਾ ਹੈ। ਹਾਂ, ਨਿੱਤ ਅਭਿਆਸ ਕਰਦੇ-ਕਰਦੇ ਜਦੋਂ ਅਭਿਆਸੀ ਨੂੰ ਰਸ ਆਉਣ ਲਗ ਪਵੇਗਾ, ਤਾਂ ਉਹ ਆਪੇ ਹੀ ਇਸ ਦਾ ਆਦੀ ਹੋ ਜਾਵੇਗਾ। ਜਿਵੇਂ ਪਹਿਲਵਾਨ ਰੋਜ਼ਾਨਾ ਕਸਰਤ ਕਰਦਾ ਹੈ ਤਿਵੇਂ ਗਾਉਣ ਵਾਲੇ ਨੂੰ ਭੀ ਨਿੱਤ ਅਭਿਆਸ ਕਰਨਾ ਚਾਹੀਦਾ ਹੈ।

ਸਵੇਰੇ (ਅੰਮ੍ਰਿਤ ਵੇਲੇ) ਲਗ-ਭਗ ਚਾਰ ਵਜੇ ਉਠ ਕੇ ਪਹਿਲਾਂ ਸੁੱਚ ਆਦਿ ਤੋਂ ਵੇਹਲੇ ਹੋ ਤਾਨਪੂਰਾ ਲੈ ਕੇ ਬੈਠ ਜਾਓ। ਜਿਨ੍ਹਾਂ ਨੂੰ ਤਾਨਪੂਰਾ ਮਿਲਾਣਾ ਨਹੀਂ ਆਉਂਦਾ ਉਹ ਤਾਨਪੂਰੇ ਦੇ ਤਿੰਨ ਤਾਰ ਉਤਾਰ (ਢਿੱਲੇ ਕਰ) ਕੇ ਸਟੀਲ ਦੇ ਇਕ ਤਾਰ ਨੂੰ ਆਪਣੇ ਸੁਰ ਦੇ ਅਨੁਸਾਰ ਉੱਚਾ-ਨੀਵਾਂ ਕਰਕੇ ਮਿਲਾ ਲੈਣ, ਜਿਨ੍ਹਾਂ ਪਾਸ ਤਾਨਪੂਰਾ ਨਾ ਹੋਵੇ ਉਹ ਇਕਤਾਰਾ ਜਾਂ ਸੁਰੀਲੇ ਵਾਜੇ (ਹਾਰਮੋਨੀਅਮ) ਦਾ ਸੁਰ ਵਜਾ ਕੇ ਭੀ ਆਪਣਾ ਰਿਆਜ਼ ਕਰ ਸਕਦੇ ਹਨ।

**ਬੈਠਕ-ਆਸਨ**—ਮੰਦ੍ਰ-ਸਾਧਨਾ ਕਰਨ ਸਮੇਂ ਜਾਂ ਗਾਉਣ ਦੇ ਦੋ ਆਸਨ ਮੰਨੇ ਹਨ। ਇਕ ਬੀਰ ਆਸਨ ਤੇ ਦੂਜਾ ਸਿੱਧ ਆਸਨ, ਪਰ ਗੁਰੂ-ਘਰ ਵਿਚ ਕੀਰਤਨੀਏ ਲਈ ਚੌਂਕੜੀ ਮਾਰ ਬੈਠਣਾ ਹੀ ਪ੍ਰਵਾਨ ਹੈ।

**ਖੜਜ-ਅਭਿਆਸ**—ਆਪਣੇ ਸੁਰ ਅਨੁਸਾਰ ਜੋ 'ਸਾ' (ਖੜਜ) ਹੋਵੇ ਉਸ ਤੋਂ ਹੇਠਾਂ ਮੰਦ੍ਰ-ਸਪਤਕ ਵਲ ਆਵਾਜ ਨੂੰ ਉਤਾਰ ਦੇ ਜਾਓ, ਜੇਕਰ ਹੇਠਲੇ 'ਸਾ' (ਖੜਜ) ਤਕ ਸੁਰ ਲੱਗ ਸਕਦਾ ਹੋਵੇ ਤਾਂ ਲਗਾਓ, ਨਹੀਂ ਤਾਂ ਜਿਥੋਂ ਤਕ ਆਸਾਨੀ ਨਾਲ ਆਵਾਜ਼ ਉਤਰਨੋ ਰੁਕ ਜਾਵੇ ਉਥੇ ਆਪਣਾ ਸੁਰ ਕਾਯਮ ਕਰ ਕੇ ਉਸੇ ਸੁਰ ਦਾ ਉਚਾਰਣ ਕਰੋ। ਘਟੋ-ਘਟ ਪੰਦਰਾਂ ਮਿੰਟ ਅਤੇ ਵੱਧ ਤੋਂ ਵੱਧ ਅੱਧਾ ਘੰਟਾ, ਇਸ ਤੋਂ ਬਾਦ ਫਿਰ ਰੇ, ਗਾ, ਮਾ, ਪਾ, ਧਾ, ਨੀ ਸਾ—ਇੰਜ ਸਹਜੇ ਸਹਜੇ ਸੁਰ ਲਗਾਉਂਦੇ ਹੋਏ ਆਪਣੇ ਮੱਧ-ਸਪਤਕ ਤੇ ਆ ਜਾਓ। ਇਥੇ ਥੋੜਾ ਬਿਸਰਾਮ ਕਰ ਕੇ ਮੁੜ—ਨੀ, ਧਾ, ਪਾ, ਮਾ, ਗਾ, ਰੇ ਸਾ—

ਇਸੇ ਤਰ੍ਹਾਂ ਰੋਜ਼ਾਨਾ ਆਰੋਹ-ਅਵਰੋਹ ਕਰਦੇ ਰਹੋ। ਸਹਜੇ ਸਹਜੇ ਬਿਲੰਬਿੱਤ ਲਯ ਤੋਂ ਮੱਧ-ਲਯ ਅਤੇ ਮੱਧ ਲਯ ਤੋਂ ਦਰੁੱਤ ਲਯ ਤਕ ਰਿਆਜ਼ ਕਰੋ। ਸੁਰ-ਸਰਗਮ ਦੇ ਨਾਲ ਆ, ਈ, ਊ, ਓ ਅਖਰ ਦਾ ਉਚਾਰਣ ਭੀ ਸੁਰਾਂ ਤੇ ਨੰਬਰ ਵਾਰ ਕਰਦੇ ਰਹੋ। ਇੰਜ ਕਰਨ ਨਾਲ ਗਲੇ ਅਤੇ ਫੇਫੜਾਂ ਤੇ, ਸੁਵਾਸ ਨਲੀ ਅਤੇ ਧੁਨੀ ਤੇ ਬਹੁਤ ਚੰਗਾ ਅਸਰ ਪੈਂਦਾ ਹੈ। ਭਾਵ, ਆਵਾਜ਼ ਗੋਲ-ਗੰਭੀਰ ਬਿਲੰਦ ਤੇ ਸੁਰੀਲੀ ਹੋ ਜਾਵੇਗੀ।

ਸੁਰ-ਅਭਿਆਸ ਕਰਨ ਵੇਲੇ ਇਕ ਗੱਲ ਦਾ ਖਾਸ ਧਿਆਨ ਰੱਖਣਾ ਹੈ, ਕਿਉਂਕਿ ਅਕਸਰ ਵੇਖਿਆ ਗਿਆ ਹੈ ਕਿ ਵਿਦਿਆਰਥੀ ਹਰੇਕ ਸੁਰ ਤੇ ਜ਼ੋਰ ਦੇ ਕੇ ਗਾਉਂਦੇ ਜਾਂ ਅਭਿਆਸ ਕਰਦੇ ਹਨ, ਇਹ ਤਰੀਕਾ ਠੀਕ ਨਹੀਂ; ਸਗੋਂ ਅਤੀ ਹਾਨੀਕਾਰਕ ਹੈ। ਸੁਰ ਲਗਾਉਣ ਸਮੇਂ ਕਦੇ ਭੀ ਗਲੇ ਤੇ ਜ਼ੋਰ ਨਹੀਂ ਦੇਣਾ ਚਾਹੀਦਾ, ਆਵਾਜ਼ ਸਹਜ ਰੂਪ ਵਿਚ ਗਲੇ ਤੋਂ ਨਿਕਲਣੀ ਚਾਹੀਦੀ ਹੈ। ਸਮੇਂ ਅਨੁਸਾਰ ਕੁਝ ਮਹੀਨੇ ਬਾਦ ਰਿਆਜ਼ ਕਰਦੇ ਕਰਦੇ ਆਵਾਜ਼ ਆਪਣੇ ਆਪ ਬਿਲੰਦ ਤੇ ਮਧੁਰ ਹੋ ਜਾਵੇਗੀ। ਸੰਗੀਤ ਵਿਦਵਾਨ (ਗਾਯਕ) ਆਖਦੇ ਹਨ ਕਿ ਜਿਤਨਾ ਸੁਰ (ਆਵਾਜ਼) ਹੇਠਾਂ ਮੰਦ੍ਰ-ਸਪਤਕ ਵਲ ਜਾਵੇਗਾ, ਉਤਨਾ ਹੀ ਉੱਚਾ ਹੁੰਦਾ ਜਾਵੇਗਾ। ਸੁਰ ਅਭਿਆਸ ਲਈ ਅਲੰਕਾਰ ਤੇ ਪਲਟੇ :—

**ਅਲੰਕਾਰ-ਪਲਟੇ**—ਸ, ਰ, ਗ, ਮ, ਪਾ, ਧ, ਨੀ, ਸੰ; ਸੰ, ਨ, ਧਾ, ਪਾ, ਮਾ, ਗਾ, ਰੇ, ਸਾ।

੧. ਸਗ, ਰਮ, ਗਪ, ਮਧ, ਪਨ, ਧਸੰ; ਸੰਧ, ਨਪ, ਧਮ, ਪਗ, ਮਰ, ਗਸ।

੨. ਸਰਗ, ਰਗਮ, ਗਮਪ, ਮਪਧ, ਪਧਨ, ਧਨਸੰ; ਸੰਨਧ, ਨਧਪ, ਧਪਮ, ਪਮਗ, ਮਗਰ, ਗਰਸ।

੩. ਸਰਗਮ, ਰਗਮਪ, ਗਮਪਧ, ਮਪਧਨ, ਪਧਨਸੰ; ਸੰਨਧਪ, ਨਧਪਮ, ਧਪਮਗ, ਪਮਗਰ, ਮਗਰਸ।

੪. ਸਰ, ਸਰਗ, ਰਗ, ਰਗਮ, ਗਮ, ਗਮਪ, ਮਪ, ਮਪਧ, ਪਧ, ਪਧਨ, ਧਨ, ਧਨਸੰ; ਸੰਨ, ਸੰਨਧ, ਨਧ, ਨਧਪ, ਧਪ, ਧਪਮ, ਪਮ, ਪਮਗ, ਮਗ, ਮਗਰ, ਗਰ, ਗਰਸ।

੫. ਸਰਗਰ, ਰਗਮਗ, ਗਮਪਮ, ਮਪਧਪ, ਪਧਨਧ, ਧਨਸੰਨ, ਨਸੰਰੰਸੰ, ਸੰਨਧਨ, ਨਧਪਧ, ਧਪਮਪ, ਪਮਗਮ, ਮਗਰਗ, ਗਰਸਰ।

੬. ਸਰਸ, ਸਰਗ, ਰਗਰ, ਰਗਮ, ਗਮਗ, ਗਮਪ, ਮਪਮ, ਮਪਧ, ਪਧਪ, ਪਧਨ ਧਨਧ, ਧਨਸੰ; ਸੰਨਸੰ, ਸੰਨਧ, ਨਧਨ, ਨਧਪ, ਧਪਧ, ਧਪਮ, ਪਮਪ, ਪਮਗ, ਮਗਮ, ਮਗਰ, ਗਰਗ, ਗਰਸ।

੭. ਸਨਰਸ, ਗਰਮਗ, ਪਮਧਪ, ਨਧਸੰਨ, ਰੰਸੰਗੰਰੰ, ਸੰਨਰੰਸੰ, ਨਧਸੰਨ, ਧਪਨਧ, ਪਮਧਪ, ਮਗਪਮ, ਗਰਮਗ, ਰਸਗਰ।

੮. ਰਸਨ਼ਸ, ਗਰਸਰ, ਮਗਰਗ, ਪਮਗਮ, ਧਪਮਪ, ਨਧਪਧ, ਸਂਨਧਨ, ਰਂਸਂਨਸਂ, ਨਧਪਧ, ਪਮਗਮ, ਗਰਸਰ ।

੯. ਸਰਸ, ਸਰਗਰਸ, ਸਰਗਮਗਰਸ, ਸਰਗਮਪਮਗਰਸ, ਸਰਗਮਪਧਪਮਗਰਸ, ਸਰਗਮਪਧਨਧਪਮਗਰਸ, ਸਰਗਮਪਧਨਸਂਨਧਪਮਗਰਸ—ਸਰਗਮਪਧਨਸਂਰਂਸਂਨਧਪਮਗਰਸ, ਸਰਗਮਪਧਨਸਂਰਂਗਂਰਂਸਂਨਧਪਮਗਰਸ, ਸਰਗਮਪਧਨਸਂਰਂਗਂਮਂਗਂਰਂਸਂਨਧਪਮਗਰਸ, ਸਰਗਮਪਧਨਸਂਰਂਗਂਮਂਪਂ—ਮਂਗਂਰਂਸਂਨਧਪਮਗਰਸ ।

੧੦. ਸਨ਼ਸਰ, ਸਨ਼ਧ਼ਨ਼ਸਰਗਰ, ਸਨ਼ਧ਼ਪ਼ਧ਼ਨ਼ਸਰਗਮਗਰ, ਸਨ਼ਧ਼ਪ਼ਮ਼ਪ਼ਧ਼ਨ਼ਸਰਗਮਪਮਗਰ, ਸਨ਼ਧ਼ਪ਼ਮ਼ਗ਼ਮ਼ਪ਼ਧ਼ਨ਼ਸਰਗਮਪਧਪਮਗਰ, ਸਨ਼ਧ਼ਪ਼ਮ਼ਗ਼ਰ਼ਗ਼ਮ਼ਪ਼ਧ਼ਨ਼ਸਰਗਮਪਧਨਧਪਮਗਰ, ਸਨ਼ਧ਼ਪ਼ਮ਼ਗ਼ਰ਼ਸ਼ਰ਼ਗ਼ਮ਼ਪ਼ਧ਼ਨ਼ਸਰਗਮਪਧਨਸਂਨਧਪਮਗਰ ।

ਇੰਜ ਹੋਰ ਵੀ ਬਹੁਤ ਸਾਰੇ ਅਲੰਕਾਰ ਤੇ ਪਲਟੇ ਬਣਾਏ ਜਾ ਸਕਦੇ ਹਨ, ਪਰ ਮੰਦ੍ਰ-ਸਾਧਨਾ ਕਰਨ ਵਾਲੇ ਵਿਦਿਆਰਥੀਆਂ ਲਈ ਇਹੋ ਠੀਕ ਹਨ ।

ਮੰਦ੍ਰ-ਸਾਧਨਾ ਤੋਂ ਬਾਦ ਜਾਂ ਗਾਉਣ ਤੋਂ ਬਾਦ ਵਿਦਿਆਰਥੀ ਮਿਸ਼ਰੀ ਦੀ ਇਕ ਡਲੀ ਮੂੰਹ ਵਿਚ ਰੱਖ ਲੈਣ, ਇਸ ਨਾਲ ਗਲੇ ਦੀ ਖੁਸ਼ਕੀ ਦੂਰ ਹੋਵੇਗੀ ਅਤੇ ਧੁਨੀ ਪੈਦਾ ਕਰਨ ਵਾਲੀਆਂ ਨਾੜੀਆਂ ਨੂੰ ਲਾਭ ਪਹੁੰਚੇਗਾ । ਪੰਦਰਾਂ-ਵੀਹ ਮਿੰਟ ਬਾਦ ਉਬਲੇ ਹੋਏ ਗਰਮ ਦੁੱਧ ਵਿਚ ਇਕ ਚੱਮਚ ਦੇਸੀ ਘਿਓ ਜਾਂ ਬਦਾਮ ਰੋਗਨ ਤੇ ਮਿਸ਼ਰੀ ਘੋਲ ਕੇ ਪੀ ਲੈਣ, ਹੋ ਸਕੇ ਤਾਂ ਬਦਾਮਾਂ ਦੀਆਂ ਗਿਰੀਆਂ ਘਿਸ ਕੇ ਕੋਸੇ ਦੁੱਧ ਵਿਚ ਪਾ ਕੇ ਲੈਣ ਅਤੇ ਘੰਟਾ ਭਰ ਆਰਾਮ ਕਰਨ ।

**ਪੱਥ-ਪਰਹੇਜ਼**—ਸੁਰ-ਸਾਧਨਾ ਕਰਨ ਵਾਲੇ ਲਈ ਇਹ ਜ਼ਰੂਰੀ ਹੈ ਕਿ ਉਸ ਦਾ ਮਨ ਤੇ ਸਰੀਰ ਦੋਵੇਂ ਆਰੋਗ ਰਹਿਣ, ਸਰੀਰ ਨੂੰ ਕਿਵੇਂ ਅਰੋਗ ਰੱਖਣਾ ਹੈ ਇਸ ਨੂੰ ਵਿਸਥਾਰ ਵਿਚ ਦੱਸਣ ਦੀ ਲੋੜ ਨਹੀਂ, ਕਿਉਂਕਿ ਸਾਧਾਰਣ ਤੌਰ ਤੇ ਹਰ ਬੰਦਾ ਇਨ੍ਹਾਂ ਗੱਲਾਂ ਨੂੰ ਜਾਣਦਾ ਹੈ । ਪਰ ਇਥੇ ਤਾਂ ਵੀ ਕੀਰਤਨ (ਸੰਗੀਤ) ਦੀ ਸਿਖਿਆ ਗ੍ਰਹਿਣ ਕਰਨ ਵਾਲੇ ਵਿਦਿਆਰਥੀਆਂ ਲਈ ਕੁਝ ਖਾਸ ਗੱਲਾਂ ਬਤਾਣੀਆਂ ਜ਼ਰੂਰੀ ਹਨ ।

ਸੁਰ ਦਾ ਦੁਸ਼ਮਨ ਹੈ ਜ਼ੁਕਾਮ-ਸਰਦੀ, ਜਿਸ ਤੋਂ ਅਸੀਂ ਸਾਰੇ ਭਲੀ ਪ੍ਰਕਾਰ ਜਾਣੂ ਹਾਂ । ਜ਼ੁਕਾਮ ਦੋ ਤਰ੍ਹਾਂ ਦਾ ਹੁੰਦਾ ਹੈ, ਇਕ ਸਾਧਾਰਣ ਤੇ ਦੂਜਾ ਪੁਰਾਣਾ । ਸਾਧਾਰਣ ਜ਼ੁਕਾਮ ਕਦੇ-ਕਦੇ ਹੋ ਜਾਂਦਾ ਹੈ ਅਤੇ ਬਿਨਾ ਦਵਾ ਦੇ ਦੋ-ਚਾਰ ਦਿਨਾਂ ਵਿਚ ਠੀਕ ਹੋ ਜਾਂਦਾ ਹੈ । ਪਰ ਕਈ ਵੇਰ ਜ਼ੁਕਾਮ ਬਿਗੜ ਕੇ ਪੁਰਾਣਾ ਹੋ ਜਾਂਦਾ ਹੈ, ਉਹ ਬਿਨਾ ਦਵਾ-ਦਾਰੂ ਦੇ ਠੀਕ ਨਹੀਂ ਹੁੰਦਾ ਅਤੇ ਉਸ ਦੇ ਠੀਕ ਹੋਣ ਵਿਚ ਕਾਫੀ ਸਮਾਂ ਲੱਗਦਾ ਹੈ । ਇਸ ਲਈ ਸੁਰ-ਅਭਿਆਸੀ ਨੂੰ ਇਸ ਤੋਂ ਸੁਚੇਤ ਰਹਿਣ ਦੀ ਲੋੜ ਹੈ । ਜ਼ੁਕਾਮ ਹੋ ਜਾਏ ਤਾਂ ਲਾਪਰਵਾਹੀ ਨਹੀਂ ਕਰਨੀ, ਸਗੋਂ ਉਸ ਦਾ ਫੌਰਨ ਇਲਾਜ ਕਰਾਉਣਾ ਹੈ । ਕਿਉਂਕਿ ਬਾਰੰਬਾਰ ਜ਼ੁਕਾਮ ਹੋਣ ਤੇ ਆਵਾਜ਼ ਖ਼ਰਾਬ ਹੋ ਜਾਂਦਾ ਹੈ ।

**ਜ਼ੁਕਾਮ ਹੋਣ ਦੇ ਕਾਰਨ**—੧. ਸਰਦੀਆਂ ਵਿਚ ਸਰੀਰ ਦਾ ਤਾਪਮਾਨ ਵਾਯੂ-ਮੰਡਲ ਦੇ ਤਾਪਮਾਨ ਤੋਂ ਅਧਿਕ ਰਹਿੰਦਾ ਹੈ, ਜੇਕਰ ਸਰੀਰ ਨੂੰ ਖੁੱਲ੍ਹਾ ਰੱਖਿਆ ਜਾਵੇ ਤਾਂ ਸਰਦੀ ਲਗਣ ਨਾਲ ਜ਼ੁਕਾਮ ਹੋ ਸਕਦਾ ਹੈ। ਇਸ ਲਈ ਛਾਤੀ ਤੇ ਗਲਾ ਗਰਮ ਕਪੜੇ ਨਾਲ ਢੱਕ ਕੇ ਰੱਖਣਾ ਚਾਹੀਦਾ ਹੈ।

੨. ਗਰਮ ਕਮਰੇ ਤੋਂ ਛੇਤੀ ਬਾਹਰ ਠੰਢ ਵਿਚ ਆਉਣ ਨਾਲ ਭੀ ਜ਼ੁਕਾਮ ਹੋ ਜਾਂਦਾ ਹੈ।

੩. ਰਾਤੀਂ ਬਾਹਰ ਤ੍ਰੇਲ (ਓਸ) ਵਿਚ ਸੌਣ ਨਾਲ ਵੀ ਹੋ ਜਾਂਦਾ ਹੈ।

੪. ਗਰਮੀ ਦੇ ਮੌਸਮ ਵਿਚ ਬਹੁਤ ਠੰਡਾ (ਬਰਫ) ਦਾ ਪਾਣੀ ਪੀਣ ਨਾਲ ਜਾਂ ਠੰਡੀ ਚੀਜ਼ ਖ਼ਾਣ ਨਾਲ ਵੀ ਜ਼ੁਕਾਮ ਹੋ ਜਾਂਦਾ ਹੈ।

**ਜ਼ੁਕਾਮ ਦਾ ਇਲਾਜ**—ਮੌਜੂਦਾ ਸਮੇਂ ਵਿਚ ਜ਼ੁਕਾਮ ਹਟਾਉਣ ਲਈ ਭਾਵੇਂ ਅੰਗਰੇਜ਼ੀ ਤੇ ਦੇਸੀ ਗੋਲੀਆਂ ਆਦਿ ਮਿਲ ਜਾਂਦੀਆਂ ਹਨ, ਪਰ ਠੀਕ ਇਲਾਜ ਇਸ ਦੇ ਦੋ ਹਨ। ਇਕ ਹੈ—ਸਵੇਰੇ ਉਠ ਕੇ ਨੱਕ ਰਾਹੀਂ ਰੋਜ਼ਾਨਾ ਕੋਸਾ ਪਾਣੀ ਪੀਣਾ ਜਾਂ ਕੋਸੇ ਪਾਣੀ ਵਿਚ ਥੋੜਾ ਨਮਕ ਮਿਲਾ ਕੇ ਇਕ ਨਾਸ ਤੋਂ ਦੂਜੀ ਨਾਸ ਰਾਹੀਂ ਬਾਹਰ ਕੱਢਣਾ। ਦੂਜਾ ਹੈ—ਨੱਕ ਵਿਚ ਰੁਜ਼ਾਨਾ ਨੇਤੀ ਫੇਰਨੀ। ਭਾਵ, ਸੂਤ ਦੀ ਵੱਟੀ ਹੋਈ ਲਗ-ਭਗ ਡੂਢ ਫੁਟ ਲੰਮੀ ਰੱਸੀ ਨਾਸ ਵਿਚ ਪਾ ਕੇ ਮੂੰਹ ਚੋਂ ਬਾਹਰ ਕੱਢਣ ਨੂੰ ਆਖਦੇ ਹਨ। ਜਿਹੜਾ ਬੰਦਾ ਨਿਯਮ ਨਾਲ ਨੇਤੀ ਇਕ-ਇਕ ਵਾਰ ਨੱਕ ਚੋਂ ਕੱਢੇਗਾ, ਉਸ ਨੂੰ ਕਦੇ ਜ਼ੁਕਾਮ ਨਹੀਂ ਹੋਵੇਗਾ। ਹਾਂ, ਸਰੀਰ ਕਮਜ਼ੋਰ ਹੋਵੇ ਤਾਂ ਨਾ ਉਹ ਸਰਦੀ ਸਹਾਰ ਸਕਦਾ ਹੈ ਅਤੇ ਨਾ ਗਰਮੀ, ਇਸ ਲਈ ਸਰੀਰ ਨੂੰ ਖ਼ੁਰਾਕ ਚੰਗੀ ਚਾਹੀਦੀ ਹੈ। ਭਾਵ, ਸਰੀਰ ਰਿਸ਼ਟ-ਪੁਸ਼ਟ ਹੋਣਾ ਚਾਹੀਦਾ ਹੈ।

**ਖਾਣ-ਪੀਣ**—ਗਾਉਣ ਵਾਲੇ ਲਈ ਇਹ ਜ਼ਰੂਰੀ ਹੈ ਕਿ ਉਹ ਸਾਫ-ਸੁਥਰਾ ਭੋਜਨ ਛਕੇ, ਜਿਹੜਾ ਛੇਤੀ ਹਜ਼ਮ ਹੋ ਸਕੇ ਅਤੇ ਸਰੀਰ ਨੂੰ ਤਾਕਤ ਪੁਚਾਵੇ। ਜਿਵੇਂ, ਦੁੱਧ, ਦਹੀਂ, ਦੇਸੀ ਘਿਓ, ਬਦਾਮ ਰੋਗਨ, (ਸਰਦਾਈ) ਹਰੀਆਂ ਸਬਜ਼ੀਆਂ ਤੇ ਮਿੱਠੇ ਪੱਕੇ ਫਲ ਬਹੁਤ ਲਾਭਕਾਰੀ ਹਨ।

ਗਾਉਣ ਵਾਲੇ ਅਕਸਰ ਨਸ਼ੀਲੇ ਪਦਾਰਥਾਂ ਦੀ ਵਰਤੋਂ ਕਰਦੇ ਦੇਖੇ ਗਏ ਹਨ, ਪਰ ਇਹ ਨਾ ਸਰੀਰ ਨੂੰ ਕੋਈ ਸ਼ਕਤੀ ਦਿੰਦੇ ਹਨ ਤੇ ਨਾ ਆਵਾਜ਼ ਨੂੰ। ਸੋ, ਇਨ੍ਹਾਂ ਦੀ ਵਰਤੋਂ ਕਦਾਚਿਤ ਨਹੀਂ ਕਰਨੀ, ਕਿਉਂਕਿ ਨਸ਼ੀਲੇ ਪਦਾਰਥ ਸਰੀਰ ਤੇ ਆਵਾਜ਼ ਦੋਹਾਂ ਨੂੰ ਸਥਿਲ ਕਰ ਦਿੰਦੇ ਹਨ।

# ਸੁਰ–ਲਿੱਪੀ ਚਿੰਨ੍ਹ

| | ਮੰਦ੍ਰ–ਸਪਤਕ | ਮੱਧ–ਸਪਤਕ | ਤਾਰ–ਸਪਤਕ |
|---|---|---|---|
| ਤਿੰਨ ਸਪਤ ਸ਼ੁਧ–ਸੁਰ | ਸ਼ ਰ਼ ਗ਼ ਪ਼ ਧ਼ ਨ਼ | ਸ ਰ ਗ ਪ ਧ ਨ | ਸਂ ਰਂ ਗਂ ਪਂ ਧਂ ਨਂ |
| ਕੋਮਲ, ਸੁਰ ਤੀਵਰ ਮੱਧਮ | ਰੁ਼ ਗੁ਼ ਮ´਼ ਧੁ਼ ਨੁ਼ | ਰੁ ਗੁ ਮ´ ਧੁ ਨੁ | ਰੁਂ ਗੁਂ ਮ´ਂ ਧੁਂ ਨੁਂ |

ਪ — — —<br>ਰੇ ऽ ऽ ऽ } ਪਾ ਦੇ ਅੱਗੇ ਤਿੰਨ ਡੈਸ਼ ਹਨ, ਇੰਜ ਪਾ ਦੇ ਚਾਰ ਮਾਤਰੇ ਹੋਏ, ਇਸੇ ਤਰ੍ਹਾਂ ਜਿੰਨੇ ਡੈਸ਼ ਕਿਸੇ ਸੁਰ ਨਾਲ ਹੋਣਗੇ ਹੇਠਲਾ ਅੱਖਰ ਉਤਨੇ ਮਾਤਰੇ ਦਾ ਹੀ ਹੋਵੇਗਾ।

× ੦ ੨ ੩ ਜੋੜੀ ਦੇ ਚਿੰਨ੍ਹ ਸਮ (ਗੁਰ) ਜਿਥੋਂ ਤਾਲ ਸ਼ੁਰੂ ਹੋਵੇ, ਖਾਲੀ ੦ ਅਤੇ ਬਾਕੀ ਇਕ ਦੋ ਤਿੰਨ ਅੱਗੇ ਤਾਲੀਆਂ ਹਨ।

* * ਸ —<br>* * * * } ਦੋ ਮਾਤਰੇ ਚੁਪ ਰਹਿਣ ਲਈ, ਤੇ ਦੋ ਮਾਤਰੇ ਸਿਰਫ ਸਾਜ਼ ਵਜਾਉਣ ਲਈ, ਦੋਹਾਂ ਵਿਚੋਂ ਕੋਈ ਵੀ ਰੂਪ ਹੋ ਸਕਦਾ ਹੈ।

ਰ ਗ<br>ਗ —, ਮ, ਉਤਲੀ ਸੁਰ ਛੋਹ ਕੇ ਹੇਠਲੀ ਸੁਰ ਵਜਾਓ ਜਾਂ ਗਾਓ। ਇਸ ਨੂੰ ਕਣ ਆਖਦੇ ਹਨ, ਕਣ ਮਾਤਰੇ ਦੇ ਚੌਥੇ ਹਿੱਸੇ ਤੋਂ ਵੀ ਘੱਟ ਹੁੰਦਾ ਹੈ।

(ਮ) ਉਤਲੀ ਤੇ ਹੇਠਲੀ ਸੁਰ ਨਾਲ ਵਜਾਓ, ਪਮਗਮ, ਜਾਂ ਰਸਨ਼ਸ, ਇਸ ਨੂੰ ਬੜੇ ਧਿਆਨ ਨਾਲ ਲਾਉਣਾ ਚਾਹੀਦਾ ਹੈ। ਇਸ ਨੂੰ 'ਗਮਕ' ਵੀ ਆਖਦੇ ਹਨ।

ਧਪ, ਮ<br>ਪਾ ऽ ऽ ਇਕ ਮਾਤਰੇ ਨੂੰ ਦੋ ਭਾਗਾਂ ਵਿਚ ਕਹਿਣਾ ਹੈ, ਅੱਧੇ ਮਾਤਰੇ ਵਿਚ 'ਧਪ' ਤੇ ਅੱਧੇ ਵਿਚ 'ਮਾ', ਹੇਠਾਂ ਪਾ ਜਾਂ ਜਿਹੜਾ ਅੱਖਰ ਹੋਵੇ ਉਸੇ ਨੂੰ ਗਾਓ। ਇਸ ਦਾ ਦੂਜਾ ਰੂਪ ਇੰਜ ਹੋਵੇਗਾ, ਧਪ,ਮ– ਜਾਂ ਪਮ,ਗ– ।

# ਤਾਲ-ਠੇਕੇ

## ਦਾਦਰਾ

| ਤਾਲੀ | × | | | ੦ | | |
|---|---|---|---|---|---|---|
| ਠੇਕਾ | ਧਾ | ਧਿੰ | ਧਾ | ਧਾ | ਤਿੰ | ਤਾ |
| ਮਾਤਰੇ | ੧ | ੨ | ੩ | ੪ | ੫ | ੬ |

## ਢਾਈ-ਤਾਲ

| ਤਾਲੀ | ⊕ | | | ੧ | | ੨ | |
|---|---|---|---|---|---|---|---|
| ਠੇਕਾ | ਤੀਂ | ਤੀਂ | ਤਕ | ਧੀਂ | ਧੀਂ | ਧਾ | ਧਾ |
| ਦੂਜਾ ਠੇਕਾ | ਧਾ | ਦੀਂ | ਤਾ | ਤਿਟ | ਕਤਾ | ਗਿਦੀ | ਗਨ |
| ਮਾਤਰੇ | ੧ | ੨ | ੩ | ੪ | ੫ | ੬ | ੭ |

## ਰੂਪਕ ਜਾਂ ਗੀਤ

| ਤਾਲੀ | ⊕ | | | ੧ | | ੨ | |
|---|---|---|---|---|---|---|---|
| ਠੇਕਾ | ਤੀਂ | ऽ | ਤ੍ਰਕ | ਧੀਂ | ऽ | ਧਾ | ਗੇ |
| ਦੂਜਾ ,, | ਧੀਂ | ਧਾ | ਤ੍ਰਕ | ਧੀਂ | ਧੀਂ | ਧਾ | ਤ੍ਰਕ |
| ਤੀਜਾ ,, | ਧੀਂ | ऽ | ਤਕ | ਧੀਂ | ऽ | ਧਾ | ਧਾ |
| ਮਾਤਰੇ | ੧ | ੨ | ੩ | ੪ | ੫ | ੬ | ੭ |

## ਕਹਿਰਵਾ

| ਤਾਲੀ | × | | | | ੦ | | | |
|---|---|---|---|---|---|---|---|---|
| ਠੇਕਾ | ਧਾ | ਧਿੰ | ਧਿੰ | ਧਾ | ਧਾ | ਤਿੰ | ਤਿੰ | ਤਾ |
| ਦੂਕਾ ,, | ਧਾ | ਧਾਗੇ | ਧਿੰ | ਤਾ | ਤਾ | ਤਾਗੇ | ਤਿੰ | ਤਾ |
| ਮਾਤਰੇ | ੧ | ੨ | ੩ | ੪ | ੫ | ੬ | ੭ | ੮ |

## ਮੱਤ-ਤਾਲ

| ਤਾਲੀ | × | | ੨ | | | ੩ | | | |
|---|---|---|---|---|---|---|---|---|---|
| ਠੇਕਾ | ਧੀਂ | ਤ੍ਰਿਕੜ | ਧੀਂ | ਧਾ | ਤਿ | ਟ | ਧਾਗੇ | ਨਧਾ | ਤ੍ਰਿਕੜ |
| ਦੂਜਾ ,, | ਧਾ | ਧਿੰ | ਨਕ | ਧਿੰ | ਨਕ | ਤਿਟ | ਕਤਾ | ਗਿਦੀ | ਗਨ |
| ਮਾਤਰੇ | ੧ | ੨ | ੩ | ੪ | ੫ | ੬ | ੭ | ੮ | ੯ |

## ਝਪ-ਤਾਲ

| ਤਾਲੀ | × | | ੨ | | | ੦ | | ੩ | | |
|---|---|---|---|---|---|---|---|---|---|---|
| ਠੇਕਾ | ਧਾ | ਤ੍ਰਿਕੜ | ਧਿੰ | ਧਿੰ | ਨਾ | ਤਿ | ਟ | ਧਿੰ | ਧਿੰ | ਨਾ |
| ਦੂਜਾ ,, | ਧਿੰ | ਨਗ | ਧਿੰ | ਧਿੰ | ਨਗ | ਤਿੰ | ਨਗ | ਧਿੰ | ਧਿੰ | ਨਗ |
| ਤੀਜਾ ,, | ਧਾ | ऽ | ਧਾ | ਗੇ | ਤਿ | ਟ | ਕਿੜ | ਧਾ | ਤਿ | ਟ |
| ਮਾਤ੍ਰੇ | ੧ | ੨ | ੩ | ੪ | ੫ | ੬ | ੭ | ੮ | ੯ | ੧੦ |

## ਸੂਲਫ਼ਾਕ (ਸੂਲ-ਸੂਲਫਾਕਤਾ)

| | | | | | | | | | | |
|---|---|---|---|---|---|---|---|---|---|---|
| ਤਾਲੀ | × | | ੦ | | ੨ | | ੩ | | ੦ | |
| ਠੇਕਾ | ਧਾ | ਤ੍ਰਕੜ | ਧਿੰ | ਨਾ | ਕੱਤ | ਤੀ | ਧਾ | ਧਾ | ਤਿੰ | ਨਾ |
| ਦੂਜਾ ,, | ਧਾ | ਧਾ | ਦੀਂ | ਤਾ | ਕਿਟ | ਧਾ | ਤਿਟ | ਕਤਾ | ਗਿਦੀ | ਗਨ |
| ਮਾਤਰੇ | ੧ | ੨ | ੩ | ੪ | ੫ | ੬ | ੭ | ੮ | ੯ | ੧੦ |

## ਭਾਨ-ਮਤੀ ਜਾਂ ਚਾਰਤਾਲ ਦੀ ਸਵਾਰੀ

| | | | | | | | | | | | |
|---|---|---|---|---|---|---|---|---|---|---|---|
| ਤਾਲੀ | × | | | | ੨ | | ੩ | | ੪ | | |
| ਠੇਕਾ | ਧਿੰ | ਧਿੰ | ਧਾਗੇ | ਤ੍ਰਕੜ | ਤਿੰ | ਨਾ | ਕੱਤ | ਤੀ | ਧਾਗੇ | ਨਧਾ | ਤ੍ਰਕੜ |
| ਦੂਜਾ ,, | ਧਾ | ਤਿਟ | ਧਿੰ | ਨਗ | ਧਿਟ | ਧਿਟ | ਧਾਗੇ | ਤਿਟ | ਕਤਾ | ਗਿਦੀ | ਗਨ |
| ਮਾਤਰੇ | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ |

## ਜਗਪਾਲ-ਤਾਲ

| | | | | | | | | | | | |
|---|---|---|---|---|---|---|---|---|---|---|---|
| ਤਾਲੀ | × | | | | | ੨ | | ੩ | | ੪ | |
| ਠੇਕਾ | ਧਾ | ਧਿੰਕ | ਨਗ | ਥੂੰ | ਨਾ | ਧੁਮ | ਕਿਟ | ਤਿਟ | ਕਤਾ | ਗਿਦੀ | ਗਨ |
| ਮਾਤਰੇ | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ |

## ਚਾਰ-ਤਾਲ

| | | | | | | | | | | | | |
|---|---|---|---|---|---|---|---|---|---|---|---|---|
| ਤਾਲੀ | × | | ੦ | | ੨ | | ੦ | | ੩ | | ੪ | |
| ਠੇਕਾ | ਧਾ | ਧਾ | ਧਿੰ | ਤਾ | ਕੱਤ | ਤਾ | ਧਿੰ | ਤਾ | ਤਿਟ | ਕਤਾ | ਗਿਦੀ | ਗਨ |
| ਦੂਜਾ ,, | ਧੀਂ | ਧੀਂ | ਧਾਗੇ | ਤ੍ਰਕੜ | ਤਿੰ | ਨਾ | ਕ | ਤੀ | ਧਾ | ਧਾ | ਧਿੰ | ਨਾ |
| ਮਾਤਰੇ | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ |

## ਧੱਕਾ (ਇਕ-ਤਾਲਾ)

| | | | | | | | | | | | | |
|---|---|---|---|---|---|---|---|---|---|---|---|---|
| ਤਾਲੀ | × | | ੦ | | ੨ | | ੦ | | ੩ | | ੪ | |
| ਬਿਲੰ: ਠੇਕਾ | ਧਿੰ | ਧਿੰ | ਧਾਗੇ | ਤਿਟਕਿਟ | ਤੂ | ਨਾ | ਕੱਤ | ਤਾ | ਧਾਗੇ | ਤਿਟਕਿਟ | ਧਿੰ | ਧਾਧਾ |
| ਦਰੁੱਤ: ,, | ਧਿੰ | ਧਿੰ | ਧਾਗੇ | ਤ੍ਰਕੜ | ਤਿੰ | ਨਾ | ਤਿੰ | ਤਿੰ | ਧਾਗੇ | ਤ੍ਰਕੜ | ਧਿੰ | ਨਾ |
| ਮਾਤਰੇ | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ |

## ਜੈਤਾਲ

| | | | | | | | | | | | | | |
|---|---|---|---|---|---|---|---|---|---|---|---|---|---|
| ਤਾਲੀ | × | | | | | ੨ | | | | ੩ | | ੪ | |
| ਠੇਕਾ | ਧੀਂ | ਤ੍ਰਕੜ | ਧਿੰ | ਧਿੰ | ਧਾ | ਧਾ | ਤਿ | ਟਾ | ਧਿੰ | ਧਾ | ਧਾਗੇ | ਨਧਾ | ਤ੍ਰਕੜ |
| ਮਾਤਰੇ | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ |

## ਚੰਚਲ (ਦੀਪਚੰਦੀ)

| | | | | | | | | | | | | | | |
|---|---|---|---|---|---|---|---|---|---|---|---|---|---|---|
| ਤਾਲੀ | × | | | ੨ | | | | ੦ | | | ੩ | | | |
| ਠੇਕਾ | ਧਾ | ਧੀਂ | ऽ | ਧਾ | ਗੇ | ਤੀਂ | ऽ | ਤਾ | ਤੀਂ | ऽ | ਧਾ | ਗੇ | ਧੀਂ | ऽ |
| ਦੂਜਾ ,, | ਧਾ | ਧੀਂ | ऽ | ਧਾ | ਧਾ | ਤੀਂ | ऽ | ਤਾ | ਤੀਂ | ऽ | ਧਾ | ਧਾ | ਧੀਂ | ऽ |
| ਮਾਤਰੇ | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ |

## ਆੜਾ-ਚੌਤਾਲਾ

| ਤਾਲੀ | × | ੨ | ੦ | ੩ | ੦ | ੪ | ੦ |
|---|---|---|---|---|---|---|---|
| ਠੇਕਾ | ਧਾ ऽਕੜ | ਧੀਂ ਧੀਂ | ਧਾ ਧਾ | ਤਿ ਟ | ਧੀਂ ਧੀਂ | ਧਾ ਧਾਗੇ | ਨਧਾ ਤ੍ਰਿਕੜ |
| ਦੂਜਾ ,, | ਧੀਂ ਤ੍ਰਿਕੜ | ਧੀਂ ਨਾ | ਤੂ ਨਾ | ਕੱਤ ਤਾ | ਤ੍ਰਿਕੜ ਧੀਂ | ਨਾ ਧੀਂ | ਧੀਂ ਨਾ |
| ਮਾਤਰੇ | ੧ ੨ | ੩ ੪ | ੫ ੬ | ੭ ੮ | ੯ ੧੦ | ੧੧ ੧੨ | ੧੩ ੧੪ |

## ਫਰੋਦੱਸਤ

| ਤਾਲੀ | × | ੦ | ੨ | ੩ | ੪ | ੫ |
|---|---|---|---|---|---|---|
| ਠੇਕਾ | ਧਿੰ ਧਿੰ | ਧਾਗੇ ਤ੍ਰਿਕਤ | ਤੂ ਨਾ | ਕੱਤ ਤੀ | ਧਾਤ੍ਰਿ ਕੜਧਿੰ ਨਗ | ਧਾਤ੍ਰਿ ਕੜਧਿੰ ਨਗ |
| ਦੂਜਾ ,, | ਧਿੰ ਧਿੰ | ਧਾ ਤ੍ਰਕ | ਤਿੰ ਨਾ | ਕੱਤ ਤਾ | ਧਾਤ੍ਰਿ ਕਧਿੰ ਨਗ | ਧਾਤ੍ਰਿ ਕਧਿੰ ਨਗ |
| ਮਾਤਰੇ | ੧ ੨ | ੩ ੪ | ੫ ੬ | ੭ ੮ | ੯ ੧੦ ੧੧ | ੧੨ ੧੩ ੧੪ |

## ਧਮਾਰ

| ਤਾਲੀ | × | ੨ | ੦ | ੩ |
|---|---|---|---|---|
| ਠੇਕਾ | ਤਾ ਧੀਂ ऽਕੜ ਧਿੰ ਧਿੰ | ਧਾਗੇ ਤ੍ਰਿਕੜ | ਧਾਗੇ ਤੀਂ ऽਕੜ | ਤਿੰ ਤਿੰ ਤਾ ਤ੍ਰਿਕੜ |
| ਦੂਜਾ ,, | ਕੇ ਧਿ ਟ ਧਿ ਟ | ਧਾ ऽ | ਗੇ ਤਿ ਟ | ਤਿ ਟ ਤਾ ऽ |
| ਮਾਤਰੇ | ੧ ੨ ੩ ੪ ੫ | ੬ ੭ | ੮ ੯ ੧੦ | ੧੧ ੧੨ ੧੩ ੧੪ |

## ਸਵਾਰੀ ਪੰਜ-ਤਾਲ

| ਤਾਲੀ | × | ੨ | ੩ | ੪ | ੫ |
|---|---|---|---|---|---|
| ਠੇਕਾ | ਧੀਂ ऽਤਾ ऽਕ | ਧਿੰ ਧਿੰ ਧਾ ਧਾ | ਤਿ ਟ ਧਿੰ ਧਿੰ | ਧਾ ਧਾਗੇ | ਨਧਾ ਤ੍ਰਿਕੜ |
| ਦੂਜਾ ,, | ਧਾ ਧੁਮ ਕਿਟ | ਧਿੱਤ ਧੁਮ ਕਿਟ ਤਕ | ਧੇ ਤਾ ਤਿਟ ਕਤਾ | ਤਿਟ ਕਤਾ | ਗਿਦੀ ਗਨ |
| ਮਾਤਰੇ | ੧ ੨ ੩ | ੪ ੫ ੬ ੭ | ੮ ੯ ੧੦ ੧੧ | ੧੨ ੧੩ | ੧੪ ੧੫ |

## ਤਿੰਨ ਤਾਲ (ਪੰਜਾਬੀ ਠੇਕਾ, ਬਿਲੰਬਿਤ-ਲਯ)

| ਤਾਲੀ | × | ੨ | ੦ | ੩ |
|---|---|---|---|---|
| ਠੇਕਾ | ਧਾ ऽਧੀਂ ऽਗ ਧਾ | ਧਾ ऽਧੀਂ ऽਗ ਤਾ | ਤਾ ऽਤੀਂ ऽਗ ਧਾ | ਧਾ ऽਧੀਂ ऽਗ ਧਾ |
| ਦੂਜਾ ,, | ਧਾ ਕੜਧੀ ऽਕੜ ਧੀਂ | ਧਾਗੇ ਨਾਤੀਂ ऽਕੜ ਤੀਂ | ਤਾ ਕੜਤੀਂ ऽਕੜ ਤੀਂ | ਧਾ ਕੜਧੀਂ ऽਕੜ ਧੀਂ |
| ਮਾਤਰੇ | ੧ ੨ ੩ ੪ | ੫ ੭ ੬ ੮ | ੯ ੧੦ ੧੧ ੧੨ | ੧੩ ੧੪ ੧੫ ੧੬ |

## ਛੋਟੀ-ਤਿੰਨ ਤਾਲ

| ਤਾਲੀ | × | ੨ | ੦ | ੩ |
|---|---|---|---|---|
| ਠੇਕਾ | ਧਾ ऽਧਿੰ ऽ ਧਾ | ਧਾ ऽਧਿੰ ऽ ਤਾ | ਤਾ ऽਤਿੰ ऽ ਧਾ | ਧਾ ऽਧਿੰ ऽ ਧਾ |
| ਮਾਤਰੇ | ੧ ੨ ੩ ੪ | ੫ ੬ ੭ ੮ | ੯ ੧੦ ੧੧ ੧੨ | ੧੩ ੧੪ ੧੫ ੧੬ |

## ਤਿੰਨ ਤਾਲ

| ਤਾਲੀ | × | ੨ | ੦ | ੩ |
|---|---|---|---|---|
| ਠੇਕਾ | ਧਾ ਧਿੰ ਧਿੰ ਧਾ | ਧਾ ਧਿੰ ਧਿੰ ਧਾ | ਧਾ ਤਿੰ ਤਿੰ ਤਾ | ਤਾ ਧਿੰ ਧਿੰ ਧਾ |
| ਮਾਤਰੇ | ੧ ੨ ੩ ੪ | ੫ ੬ ੭ ੮ | ੯ ੧੦ ੧੧ ੧੨ | ੧੩ ੧੪ ੧੫ ੧੬ |

## ਵਿਦਿਆਰਥੀਆਂ ਦੇ ਅਭਿਆਸ ਕਰਨ ਵਾਸਤੇ

# ਸੁਰ-ਸਰਗਮ

੧. ਸ, ਰ, ਗ, ਮ, ਪ, ਧ, ਨ, ਸਂ । ਸਂ, ਨ, ਧ, ਪ, ਮ, ਗ, ਰ, ਸ ।

੨. ਸਗ, ਰਮ, ਗਪ, ਮਧ, ਪਨ, ਧਸਂ । ਸਂਧ, ਨਪ, ਧਮ, ਪਗ, ਮਰ, ਗਸ ।

੩. ਸਰ ਗ, ਰਗ ਮ, ਗਮ ਪ, ਮਪ ਧ, ਪਧ ਨ, ਧਨ ਸਂ । ਸਂਨ ਧ, ਨਧ ਪ, ਧਪ ਮ, ਪਮ ਗ, ਮਗ ਰ, ਗਰ ਸ ।

੪. ਸਰ ਗਮ, ਰਗ ਮਪ, ਗਮ ਪਧ, ਮਪ ਧਨ, ਪਧ ਨਸਂ । ਸਂਨ ਧਪ, ਨਧ ਪਮ, ਧਪ ਮਗ, ਪਮ ਗਰ, ਮਗ ਰਸ ।

੫. ਸਰ ਗਰ, ਰਗ ਮਗ, ਗਮ ਪਮ, ਮਪ ਧਪ, ਪਧ ਨਧ, ਧਨ ਸਂਨ, ਨਸਂ ਰਂਸਂ । ਸਂਨ ਧਨ, ਨਧ ਪਧ, ਧਪ ਮਪ, ਪਮ ਗਮ, ਮਗ ਰਗ, ਗਰ ਸਰ ।

੬. ਸਰਸ, ਰਗਰ, ਗਮਗ, ਮਪਮ, ਪਧਪ, ਧਨਧ, ਨਸਂਨ, ਸਂਰਂਸਂ । ਨਧਨ, ਧਪਧ, ਪਮਪ, ਮਗਮ, ਗਰਗ, ਰਸਰ ।

੭. ਸਰਸ ਸਰਗ, ਰਗਰ, ਰਗਮ, ਗਮਗ, ਗਮਪ, ਮਪਮ ਮਪਧ, ਪਧਪ ਪਧਨ, ਧਨਧ ਧਨਸਂ । ਸਂਨਸਂ ਸਂਨਧ, ਨਧਨ ਨਧਪ, ਧਪਧ ਧਪਮ, ਪਮਪ ਪਮਗ ਮਗਮ ਮਗਰ, ਗਰਗ ਗਰਸ ।

੮. ਸਨ਼ਰਸ, ਗਰਮਗ, ਪਮਧਪ, ਨਧਸਂਨ, ਰਂਸਂਗਂਰਂ, ਸਂਨਰਂਸਂ, ਨਧਸਂਨ, ਧਪਨਧ, ਪਮਧਪ ਮਗਪਮ, ਗਰਮਗ, ਰਸਗਰ ।

ਨੋਟ :—ਉੱਤੇ ਲਿਖੀਆਂ ਸਰਗਮਾਂ ਜਦੋਂ ਚੰਗੀ ਤਰ੍ਹਾਂ ਕੰਠ ਹੋ ਜਾਣ ਤਾਂ, ਇਨ੍ਹਾਂ ਨੂੰ ਤਾਲ-ਬੱਧ ਹੇਠਾਂ ਲਿਖੇ ਅਨੁਸਾਰ ਗਾਉਣ ਦਾ ਅਭਿਆਸ ਕਰੋ ।

## ਤਾਲ-ਕਹਿਰਵਾ, ਮਾਤਰੇ ੪—ਧਾ ਦੀ ਤਕ ਧੀਂ ।

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| ੧. | × | | | | × | | | | × | | | | × | | | |
| | ਸ | ਰ | ਗ | ਮ | ਪ | ਧ | ਨ | ਸਂ | ਸਂ | ਨ | ਧ | ਪ | ਮ | ਗ | ਰ | ਸ |
| ੨. | ਸਗ | ਰਮ | ਗਪ | ਮਧ | ਪਨ | ਧਸਂ | ਸਂਧ | ਨਪ | ਧਮ | ਪਗ | ਮਰ | ਗਸ | | | | |
| ੩. | ਸਰ | ਗ. | ਰਗ | ਮ | ਗਮ | ਪ, | ਮਪ | ਧ | ਪਧ | ਨ, | ਧਨ | ਸਂ | ਸਂਨ | ਧ, | ਨਧ | ਪ |
| | ਧਪ | ਮ. | ਪਮ | ਗ | ਮਗ | ਰ, | ਗਰ | ਸ | | | | | | | | |
| ੪. | ਸਰ | ਗਮ, | ਰਗ | ਮਪ, | ਗਮ | ਪਧ, | ਮਪ | ਧਨ, | ਪਧ | ਨਸਂ | ਸਂਨ | ਧਪ, | ਨਧ | ਪਮ, | ਧਪ | ਮਗ, |
| | ਪਮ | ਗਰ, | ਮਗ | ਰਸ | | | | | | | | | | | | |
| ੫. | ਸਨ਼ | ਰਸ, | ਗਰ | ਮਗ, | ਪਮ | ਧਪ, | ਨਧ | ਸਂਨ, | ਰਂਸਂ | ਗਂਰਂ, | ਸਂਨ | ਰਂਸਂ, | ਨਧ | ਸਂਨ, | ਧਪ | ਨਧ, |
| | ਪਮ | ਧਪ, | ਮਗ | ਪਮ, | ਗਰ | ਮਗ, | ਰਸ | ਗਰ, | | | | | | | | |

## ਬੈਂਡ ਤੇ ਆਧਾਰਿਤ—ਤਾਲ-ਕਹਿਰਵਾ, ਮਾਤਰੇ ੪

| | | | | | | | | | | | | | | | |
|---|---|---|---|---|---|---|---|---|---|---|---|---|---|---|---|
| × | | | | × | | | | × | | | | × | | | |
| ਸ | ਗ | ਸ | ਗ | ਸਗ | ਰਸ | ਨ਼ | ਰ | ਨ਼ | ਰ | ਗਰ | ਸਨ਼ | ਸ | ਗ | ਸ | ਗ |
| ਸਰ | ਗਮ | ਪ | — | ਮਗ | ਰਸ | ਗਰ | ਸਨ਼ | ਸ | ਸ | ਸ | ਸ, | ਸਂ | ਨਧ | ਪ | ਮ |
| ਗ | ਮ | ਪ | ਧਨ | ਸਂ | ਨਧ | ਪ | ਮ | ਗਮ | ਗਮ | ਰ | —, | ਸਂ | ਨਧ | ਪ | ਮ |
| ਗ | ਮ | ਪ | ਧਨ | ਸਂ | ਨਧ | ਪ | ਮ | ਗ | ਮ | ਪ | — | ਮਗ | ਰਸ | ਗਰ | ਸਨ਼ |

# ਰਾਗ ਬਿਲਾਵਲ

| ਵਾਦੀ—ਧ | ਠਾਟ—ਬਿਲਾਵਲ | ਸਮਾਂ—ਦਿਨ ਦਾ ਪਹਿਲਾ ਪਹਿਰ। |
|---|---|---|
| ਸੰਵਾਦੀ—ਗ | ਜਾਤੀ—ਸੰਪੂਰਣ | ਵਿਸ਼ੇਸ਼—ਆਰੋਹੀ ਵਿਚ 'ਮਧਮ' ਤੇ ਅਵਰੋਹੀ ਵਿਚ 'ਨਿਖਾਦ' ਦੁਰਬਲ। |

## ਸ਼ੁੱਧ ਬਿਲਾਵਲ ਦੀ ਆਰੋਹੀ-ਅਵਰੋਹੀ

੧. ਸ, ਰ ਗ, ਮ ਪ, ਨਧ, ਨ ਸਂ। ਸਂ, ਨਧ, ਪ, ਮਗ, ਰ ਸ।

ਮ
੨. ਸ, ਰ ਗ, ਮਗ, ਪ, ਨਧ, ਨ ਸਂ। ਸਂ ਨਧ, ਪਮ, ਗ, ਰ, ਸ।

## ਅਲਹੀਯਾ ਬਿਲਾਵਲ ਦੀ ਆਰੋਹੀ-ਅਵਰੋਹੀ

ਨ
੧. ਸ, ਰ ਸ, ਗ ਰ, ਗ ਪ, ਧ; ਨ ਧ, ਨ ਸਂ। ਸਂ ਨ ਧ, ਪ, ਧਨੁਧਪ, ਮਗ, ਮਰ, ਸ।

ਬਿਲਾਵਲ ਬੜਾ ਪ੍ਰਸਿੱਧ ਤੇ ਪੁਰਾਤਨ ਰਾਗ ਹੈ। ਪ੍ਰਾਚੀਨ ਸੰਸਕ੍ਰਿਤ ਗ੍ਰੰਥਾਂ ਵਿਚ ਇਸ ਦੇ ਬਿਲਾਵਲੀ, ਵੇਲਾਵਲੀ, ਬੇਲਾਵਲ ਆਦਿ ਨਾਮ ਲਿਖੇ ਮਿਲਦੇ ਹਨ। ਕੁਝ ਗ੍ਰੰਥਾਂ ਅਨੁਸਾਰ ਇਸ ਦੇ ਰਾਗ-ਰੂਪ ਵਿਚ ਮਤ-ਭੇਦ ਵੀ ਹਨ। ਜਿਵੇਂ—ਚਤੁਰਦੰਡਿਪ੍ਰਕਾਸ਼ਿਕਾ, ਸੰਗੀਤ ਸਾਰਾਮ੍ਰਿਤ ਅਤੇ ਸੁਰਮੇਲ ਕਲਾਨਿਧਿ ਗ੍ਰੰਥਕਾਰਾਂ ਨੇ ਇਸ ਨੂੰ ਕਾਫੀ ਠਾਟ ਦਾ ਰਾਗ ਮੰਨਿਆ ਹੈ। ਪਰ "ਰਾਗ ਚੰਦ੍ਰੋਦਯ" ਦੇ ਕਰਤਾ ਨੇ ਬੇਲਾਵਲੀ ਨੂੰ ਕੇਦਾਰ ਮੇਲ (ਠਾਟ) ਵਿਚ ਲਿਖਿਆ ਹੈ। ਕੋਈ ਕੋਈ ਗ੍ਰੰਥਕਾਰ ਬਿਲਾਵਲ ਤੇ ਬਿਲਾਵਲੀ ਦੋ ਵਖੋ-ਵਖ ਰਾਗ ਮੰਨਦੇ ਹਨ। ਪਰ ਐਸਾ ਨਹੀਂ ਹੈ, ਕਿਉਂਕਿ "ਰਾਗ ਵਿਵੋਧ, ਸੰਗੀਤ-ਦਰਪਣ ਤੇ ਲੱਕਸ਼ ਸੰਗੀਤ" ਆਦਿ ਗ੍ਰੰਥਾਂ ਵਿਚ ਸਪਸ਼ਟ ਰੂਪ ਵਿਚ ਬੇਲਾਵਲੀ ਨੂੰ "ਸੰਕਰਾ ਭਰਣ" ਮੇਲ (ਠਾਟ) ਦਾ ਰਾਗ ਮੰਨਿਆ ਹੈ। ਹਾਂ, ਪੰਡਿਤ ਸੋਮਨਾਥ ਨੇ ਆਪਣੇ ਸੰਗੀਤ "ਰਾਗ-ਵਿਵੋਧ" ਵਿਚ ਬੇਲਾਵਲੀ ਦੇ ਦੋ ਪ੍ਰਕਾਰ ਦੱਸੇ ਹਨ—੧. ਸੰਪੂਰਣ ਬੇਲਾਵਲੀ ਤੇ ੨. ਓਡਵ ਬੇਲਾਵਲੀ। ਗਾਉਣ ਦਾ ਸਮਾਂ ਦਿਨ ਦਾ ਪਹਿਲਾ ਪਹਿਰ ਤੇ ਵਾਦੀ ਧੈਵਤ ਹੀ ਹੈ। ਓਡਵ-ਜਾਤੀ ਵਿਚ 'ਰੇ ਪਾ' ਸੁਰ ਵਰਜਿਤ ਹਨ, ਜੋ ਬਿਲਾਵਲ ਦੇ ਅਨੇਕ ਪ੍ਰਕਾਰਾਂ ਚੋਂ ਇਕ ਪ੍ਰਕਾਰ ਹੋ ਸਕਦਾ ਹੈ। ਸੋ, ਉੱਤੇ ਲਿਖੇ ਅਨੁਸਾਰ ਬਿਲਾਵਲ ਤੇ ਬਿਲਾਵਲੀ ਇਕੋ ਰਾਗ ਦੇ ਨਾਮ ਹਨ।

ਮੌਜੂਦਾ ਸਮੇਂ ਵਿਚ ਜਿਹੜਾ ਬਿਲਾਵਲ ਗਾਇਆ ਜਾ ਰਿਹਾ ਹੈ, ਉਸ ਨੂੰ "ਅਲਹੀਯਾ ਬਿਲਾਵਲ" ਆਖਦੇ ਹਨ। ਸ਼ੁੱਧ ਬਿਲਾਵਲ ਤੇ ਅਲਹੀਯਾ-ਬਿਲਾਵਲ ਨੂੰ ਵਖੋ-ਵਖ ਕਰਕੇ ਗਾਉਣ ਵਾਲੇ ਬਹੁਤ ਘੱਟ ਹਨ, ਉਂਜ ਇਨ੍ਹਾਂ ਦੋਹਾਂ ਰਾਗਾਂ ਦੀ ਥਿਊਰੀ ਇਹੋ ਹੈ ਕਿ ਸ਼ੁੱਧ ਬਿਲਾਵਲ ਸੰਪੂਰਣ ਜਾਤੀ ਦਾ ਰਾਗ ਹੈ ਅਤੇ ਅਲਹੀਯਾ ਬਿਲਾਵਲ ਵਕ੍ਰ-ਸੰਪੂਰਣ ਜਾਤੀ ਦਾ ਰਾਗ ਹੈ।

ਆਧੁਨਿਕ ਠਾਟ ਪੱਧਤਿ ਅਨੁਸਾਰ ਇਸ ਰਾਗ ਦੀ ਰਚਨਾ ਬਿਲਾਵਲ ਠਾਟ ਤੋਂ ਮੰਨੀ ਹੈ। ਇਹ ਆਪਣੇ ਠਾਟ ਦਾ ਪ੍ਰਮੁਖ ਰਾਗ ਹੈ, ਇਸ ਦਾ ਵਾਦੀ ਸੁਰ ਧੈਵਤ ਤੇ ਸੰਵਾਦੀ ਗੰਧਾਰ ਹੈ। ਇਸ ਦੇ

ਆਰੋਹ ਵਿਚ 'ਮੱਧਮ' ਦੇ ਨਾਲ 'ਪੰਚਮ' ਰਹਿੰਦੇ ਹੋਈ ਭੀ "ਗੰਧਾਰ-ਪੰਚਮ" ਦਾ ਵਿਵਹਾਰ ਹੋਣ ਨਾਲ

ਨ

ਇਸ ਦਾ ਸਰੂਪ ਪ੍ਰਗਟ ਹੁੰਦਾ ਹੈ। ਜਿਵੇਂ—"ਗਰ, ਗਮਗ, ਪ, ਨਧ, ਨਸਂ" ਜਾਂ ਗਰ, ਗਪ, ਧ, ਨਧਨਸਂ। ਇਹ ਤਾਨ ਇਸ ਵਿਚ ਪ੍ਰਧਾਨ ਹੈ, ਇਸ ਦੇ ਅੰਤਰੇ ਦਾ ਉਠਾਨ "ਪ ਪ, ਨਧ, ਨਸਂ" ਇੰਜ ਹੁੰਦਾ ਹੈ। ਅਵਰੋਹੀ ਵਿਚ ਗੰਧਾਰ ਤੇ ਮੱਧਮ ਸੁਰ ਲਗਾ ਕੇ ਮੀਂਡ ਨਾਲ ਰਿਖਭ ਤੇ ਆਉਣਾ ਚਾਹੀਦਾ ਹੈ। ਗੰਧਾਰ ਤੋਂ ਬਾਦ ਰਿਖਭ ਸਿੱਧਾ ਵੀ ਲਗਾਇਆ ਜਾ ਸਕਦਾ ਹੈ, ਪਰ ਇੰਜ ਕਰਨ ਨਾਲ ਦੂਜੇ ਰਾਗਾਂ ਦੀ ਸ਼ੰਕਾ ਹੋ ਸਕਦੀ ਹੈ। ਕਦੇ-ਕਦੇ 'ਧ-ਮ' ਤੇ 'ਧ-ਗ' ਦੀ ਸੁਰ ਸੰਗਤਿ ਰਾਗ ਦੀ ਰੰਜਕਤਾ ਨੂੰ ਵਧਾਉਂਦੀ ਹੈ। ਇਸ ਰਾਗ ਦਾ ਧੈਵਤ ਸੁਰ ਕੰਪਿਤ ਅਤੇ ਨਿਖਾਦ ਅਧੀਨ ਹੈ, ਕੋਈ ਕੋਈ ਗਾਇਕ ਇਸ ਨੂੰ "ਧੈਵਤ ਤੇ ਮੂਰਛਨਾ" ਵੀ ਕਹਿੰਦੇ ਹਨ। ਭਾਵ, ਜੋ ਸੁਰ ਕਦੇ ਆਪਣੇ ਅਸਥਾਨ ਤੇ ਨਾ ਆਵੇ ਅਤੇ ਕਦੇ ਆਵੇ, ਫਿਰ ਘਟ ਤੇ ਵਧ ਹੋਵੇ, ਪਰ ਕੰਨਾਂ ਨੂੰ ਚੰਗਾ ਲਗੇ ਉਸ ਸੁਰ ਦੇ ਹਿਲਣ ਨੂੰ ਮੂਰਛਨਾ ਵੀ ਆਖਦੇ ਹਨ।*

ਬਿਲਾਵਲ ਰਾਗ ਦਾ ਜੀਵਨ ਸੁਰ ਧੈਵਤ ਹੈ, ਧੈਵਤ ਪ੍ਰਧਾਨ ਸੁਰ ਹੋਣ ਕਰਕੇ ਨਿਖਾਦ ਆਪਣੇ ਆਪ ਕਮਜ਼ੋਰ ਰਹੇਗਾ। ਅਵਰੋਹੀ ਵਿਚ ਕਦੀ ਕਦੀ ਧੈਵਤ ਦੇ ਨਾਲ ਕੋਮਲ ਨਿਖਾਦ ਵੀ ਲਗਾ ਲਿਆ ਜਾਂਦਾ ਹੈ। ਇੰਜ ਕਲਿਆਨ ਠਾਟ ਦੇ ਕੁਝ ਰਾਗਾਂ ਵਿਚ ਵੀ ਕੋਮਲ ਨਿਖਾਦ ਲਗਦਾ ਹੈ। ਜਿਵੇਂ—ਕੇਦਾਰ, ਕਾਮੋਦ, ਹਮਰੀ, ਛਾਇਆ ਨਟ ਆਦਿ। ਕੋਮਲ ਨਿਖਾਦ ਨਾ ਲਗੇ ਤਾਂ ਵੀ ਰਾਗ ਦੇ ਰੂਪ ਵਿਚ ਫਰਕ ਨਹੀਂ ਪਵੇਗਾ, ਇਹ ਉਤ੍ਰਾਂਗ ਵਾਦੀ ਰਾਗ ਹੋਣ ਕਾਰਣ ਇਸ ਦਾ ਤਾਰ ਖੜਜ ਵਿਸ਼ੇਸ਼ ਸਥਾਨ ਰੱਖਦਾ ਹੈ। ਅਕਸਰ ਇਸ ਰਾਗ ਦਾ ਆਰੰਭ ਤਾਰ ਖੜਜ ਤੋਂ ਹੀ ਹੁੰਦਾ ਹੈ, ਇਸ ਨੂੰ ਮੱਧ ਤੇ ਤਾਰ ਸਪਤਕ ਵਿਚ ਹੀ ਗਾਉਣਾ ਚਾਹੀਦਾ ਹੈ, ਮੰਦ੍ਰ ਸਪਤਕ ਵਿਚ ਅਲਾਪ ਕਰਨ ਨਾਲ ਕਲਿਆਣ ਠਾਟ ਦੇ ਕਿਸੇ ਰਾਗ ਦਾ ਭੁਲੇਖਾ ਪੈ ਸਕਦਾ ਹੈ। ਇਹ ਖੁਸ਼ੀ ਤੇ ਖੇੜੇ ਦਾ ਰਾਗ ਹੈ, ਇਸੇ ਲਈ ਅਨੰਦ-ਮੰਗਲ ਸਮੇਂ ਇਸ ਦਾ ਗਾਇਨ ਵਾਦਨ ਅਕਸਰ ਹੁੰਦਾ ਹੈ।

## ਸ਼ੁੱਧ ਬਿਲਾਵਲ

### ਸੁਰ-ਵਿਸਥਾਰ (ਆਲਾਪ)

੧. ਸ—ਗ, ਰਗਮਗ, ਰਸ—ਸ ਨ਼ਧ਼, ਪ਼, ਨ਼ਧ਼, ਨ਼ਸ—ਸਰਗ, ਮਗ, ਰਗ, ਰਸ—ਸਗ, ਰਗਮਗ, ਪਮਗ, ਰਸ-।

ਗ ਨ ਮ ਨ ਨ ਮ

੨. ਸ—ਰਗ, ਮਗ, ਪਮਗ, ਪ, ਧ, ਪਮਗ, ਰ, ਸ—ਸਗ, ਮਗਪ, ਧ-ਮਗ, ਪ, ਧ, ਪਮਗ, ਰਗ, ਰ,

ਨ ਨ ਨ

ਸ—ਸਰਗਮਗ, ਪ, ਧ, ਸਂ- ਧ, ਪਮਗ, ਪਧ, ਧ-ਗਰ, ਗਮਗ, ਪਮਗ, ਰਸ-।

---

*ਮੂਰਛਨਾ ਸੰਬੰਧੀ ਵਧੇਰੇ ਜਾਣਕਾਰੀ "ਗੁਰਮਤ ਸੰਗੀਤ ਸਾਗਰ" ਦੇ ਦੂਜੇ ਭਾਗ ਵਿਚ ਵੇਖੋ।

ਨ ਨ ਮ ਨ
੩. ਪ, ਨਧ, ਨਸਂ—ਨਧ, ਪ, ਧ, ਸਂ ਧ, ਪਮਗ, ਰ, ਸ—ਸਗ, ਮਗਪ, ਧ, ਪ, ਨਧ, ਨਸਂ—ਰਂਸਂ,

ਨ ਨ ਨ
ਨਧ, ਨਸਂ—ਧ, ਗ, ਗਰ, ਗਪ, ਧ, ਨਸਂ—ਸਂਨਧ, ਪ, ਧ-ਮਗ, ਪ, ਧ, ਨਸਂ—ਰਂਸਂ, ਸਂਗਂ, ਮਂਰਂ,

ਸਂ—ਸਂਨਧ, ਨਸਂਰਂਸਂ, ਸਂ-ਧ, ਪਮਗ, ਰਗਮਗ, ਰਸ— ।

ਨ ਨ ਗਂ ਨ
੪. ਗਰਗਮਪ, ਧ, ਪ, ਨਧਨਸਂ—ਰਂਸਂ, ਧ, ਪ, ਨਧ,ਨਸਂ—ਰਂਗਂ,ਮਂਗਂ, ਮਂਰਂ, ਸਂ—ਸਂ-ਧ, ਪਮਗ, ਧ,

ਗਂ ਮਂ ਨ ਗ ਗ ਮ
ਨਸਂ—ਰਂਸਂ, ਸਂਗਂਮਂਗਂ, ਰਂਗਂਪਂਮਂਗਂ, ਰਂ, ਸਂ—ਸਂਨਧ, ਨਧਨਸਂਰਂਸਂ—ਧ, ਪਮਗ, ਰ, ਮ, ਗ ਰ,

ਗਂ ਮਂ ਮ
ਸ—ਪ, ਨਧ, ਨਧਨਸਂ—ਸਂਗਂ, ਰਂਗਂਮਂਗਂ, ਪਂ, ਮਂਗਂ, ਰਂ ਸਂ-ਸਂ—ਧ-ਮਗ, ਪਮਗ, ਰ, ਸ— ।

## ਅਲਹੀਯਾ ਬਿਲਾਵਲ

ਨੋਟ :—ਇਸ ਰਾਗ ਦੀ ਆਰੋਹੀ ਵਿਚ 'ਮੱਧਮ' ਸੁਰ ਬਹੁਤ ਘਟ ਲਗਦਾ ਹੈ ਅਤੇ ਅਵਰੋਹੀ ਕਰਨ ਸਮੇਂ ਕੋਮਲ ਨਿਖਾਦ ਨੂੰ ਭੀ ਕਈ ਪ੍ਰਕਾਰ ਲਗਾਉਂਦੇ ਹਨ । ਜਿਵੇਂ—"ਸਂ, ਨਧ, ਪ, ਧਨੁਧਪ; ਸਂ, ਧ, ਨੁਪ, ਜਾਂ ਸਂ; ਨੁਧ ਪ" ਆਦਿ ।

### ਸੁਰ-ਵਿਸਥਾਰ (ਆਲਾਪ)

ਮ
੧. ਸ—ਗ, ਰ, ਸ—ਸਰਸ, ਸਗ, ਮਗ, ਪਮਗ, ਮਰ, ਸ—ਰਸ, ਨ਼ਧ਼, ਨ਼ੁਪ਼, ਨ਼ਧ਼, ਨ਼ਸ— ।

ਗ ਮ ਗ ਮ
੨. ਸ—ਗ, ਰ, ਗਮਗ, ਪਮਗ, ਰ, ਸ—ਸਰਸ, ਸਰਗ, ਮਰ, ਸ—ਸਰਗਮਗ, ਰਗਪਮਗ, ਰ, ਸ—

ਗ ਮ ਨ਼ ਗ ਪ
ਰਗ, ਪਮਗ, ਮਰ, ਸ—ਧ਼ ਨ਼ੁਪ਼, ਨ਼ਧ਼, ਨ਼ਸ—ਰਸ, ਰ, ਗ, ਪਮਗ, ਗਪਧ-ਮਗ, ਮਰ, ਸ— ।

ਗ ਨ ਪ ਗ ਮ
੩. ਸ—ਸਰਗ, ਮਗ, ਰਗਪ, ਧ, ਪਮਗ, ਮਰ, ਗਪਧ—ਨੁਪ, ਧ-ਗ, ਰਗਪ—ਮਗ, ਰ, ਰਸ—

ਪ ਗ ਗ
ਸਰਗਮਗ, ਗਪਧਨੁਧ, ਪਮਗ, ਮਰ, ਸ—ਸਰਗਪ, ਧ; ਨੁਪ, ਮਗ, ਮਰ, ਰਸ—ਸਗ, ਮਗ, ਰ,

ਪ ਗ
ਗਮਗਪ, ਧਨੁਧ, ਗਪਧ, ਨੁਪ, ਧ-ਮਗ, ਮਰ, ਸ—ਸਰਗਪਧ, ਪ, ਧਨੁਧਪ, ਧ-ਮਗ, ਰਗਮਰ ਰਸ— ।

ਗ ਨ ਨ ਗ ਪ ਨ
੪. ਸ—ਰਗਮਗਪ, ਧ, ਧਪਮਗ, ਧ, ਮਗ, ਰ, ਗਪ, ਧ, ਨਧ,ਨਸਂ—ਨਧ, ਪ, ਨਧ, ਨਸਂ—ਨਧਧਪ,

ਗ ਮ ਨ
ਧਪ, ਧਨੁਧ, ਨੁਪਮਗ, ਰਗਪਮਗ, ਰ, ਰਸ—ਪ,ਪ, ਧ,ਨਧ, ਨਸਂ—ਰਂਸਂ, ਸਂ-ਧ, ਨੁਪ, ਮਗਪ ਧ,

ਗ ਪ ਨ
ਨਧਨਸਂ—ਨਧ, ਪ, ਧ-ਮਗ, ਪ, ਧ, ਪਮਗ, ਰਗਮਗ, ਪਮਗ, ਧ, ਪਮਗ, ਗਪ ਧ; ਪ, ਨਧਨਸਂ—

ਨ ਨ ਗ
ਰਂਸਂ, ਸਂ-ਧ, ਪਮਗਰਰਗਪ ਧ, ਨਸਂ—ਧ, ਨੁਪ, ਰਗਪਮਗ, ਮਰ, ਰਸ— ।

ਨ
੫. ਪ—ਧ, ਨਸਂ—ਰਂਸਂ, ਨਧ, ਨਸਂ—ਸਂ, ਧ, ਮਗ, ਪ, ਨਧ, ਨਧਨਸਂਰਂਸਂ—ਸਂਗਂ, ਮਂਰਂ, ਸਂ—ਨਧ,

ਗਂ ਮਂ ਗਂ ਨ ਧ ਨ
ਨਧਨਸਂ—ਰਂਸਂ, ਸਂਗਂ, ਰਂਗਂਮਂਗਂ, ਰਂ, ਰਂਸਂ—ਰਂਗਂਮਂਗਂ, ਪਂਮਂਗਂ, ਮਂਰਂ, ਸਂ—ਧ, ਨਸਂ—ਨੁਪਮਗ, ਧ,

ਪ ਗ ਨ ਨ ਗ ਗਂ
ਪਮਗ, ਗਪਧ, ਮਗ, ਰਗਪ, ਧ, ਨਧਨਸਂ—ਧਨਸਂਰਂਸਂ—ਰਂਗਂ, ਮਂਗਂ, ਮਂਰਂ, ਰਂਸਂ—ਸਂਗਂ, ਰਂਗਂਪਂ,

ਨ ਨ ਧ ਗ ਮ
ਮਂਗਂ, ਮਂਰਂ, ਸਂ—ਧ, ਧਪਮਗ, ਨੁਧ, ਮਗ, ਰਗਪਮਗ, ਰ,ਸ— ।

## ਸ਼ੁੱਧ ਬਿਲਾਵਲ ਦੀਆਂ ਤਾਨਾਂ (ਸ਼ਬਦ ਰੀਤ ਨੰ: ੧)

### ਅਸਥਾਈ

| | ੦ | | | | ੩ | | | | × | | | | ੨ | | | |
|---|---|---|---|---|---|---|---|---|---|---|---|---|---|---|---|---|
| | ਰ | ਗ | ਰ | ਮ | ਗ | ਰ | ਸ | ਰ | | | | | | | | |
| ੧. | ਚ | ਰ | ਨ | ਕ | ਮ | ਲ | ਪੂ | ਭ | ਸਰ | ਗਮ | ਪਧ | ਨਸਂ, | ਸਂਨ | ਧਪ | ਮਗ | ਰਸ |
| ੨. | . | . | . | . | . | . | . | . | ਸਰ | ਗਪ | ਧਨ | ਸਂਰਂ | ਸਂਨ | ਧਪ | ਮਗ | ਰਸ |
| ੩. | ਚ | ਰ | ਨ | ਕ | ਸਰ | ਗਰ | ਗਮ | ਪਮ | ਪਧ | ਨਧ | ਨਸਂ | ਰਂਸਂ | ਨਧ | ਪਮ | ਗਰ | ਸ |
| ੪. | ਚ | ਰ | ਸਨ਼ | ਧ਼ਪ਼ | ਧ਼ਨ਼ | ਸਰ | ਗਮ | ਪਧ | ਸਂਨ | ਧਪ | ਧਨ | ਸਂਰਂ | ਸਂਨ | ਧਪ | ਮਗ | ਰਸ |
| ੫. | ਰਗ | ਮਗ, | ਮਪ | ਮਗ, | ਮਪ | ਧਪ | ਮਗ, | ਮਪ | ਧਨ | ਧਪ | ਮਗ, | ਮਪ | ਧਨ | ਸਂਨ | ਧਪ | ਮਗ |
| ੬. | ਚ | ਰ | ਨ | ਕ | ਮ | ਲ | ਪੂ | ਭ | ਕੇ | ऽ | ਨਿ | ਤ | ਧਿਆ | ऽ | ਸਰ | ਗ,ਰ |
| | ਗਮ, | ਗਮ | ਪ,ਮ | ਪਧ, | ਪਧ | ਨ,ਧ | ਨਸਂ, | ਸਂਨ | ਧ,ਨ | ਧਪ, | ਧਪ | ਮ,ਪ | ਮਗ, | ਮਗ | ਰ,ਗ | ਰਸ |
| ੭. | ਚ | ਰ | ਨ | ਕ | ਮ | ਲ | ਪੂ | ਭ | ਕੇ | ऽ | ਨਿ | ਤ | ਸਰ | ਗਮ, | ਰਗ | ਮਪ |
| | ਗਮ | ਪਧ, | ਮਪ | ਧਨ, | ਪਧ | ਨਸਂ, | ਸਂਨ | ਧਪ, | ਨਧ | ਪਮ, | ਧਪ | ਮਗ | ਪਮ | ਗਰ, | ਮਗ | ਰਸ |
| ੮. | ਚ | ਰ | ਨ | ਕ | ਮ | ਲ | ਪੂ | ਭ | ਕੇ | ऽ | ਨਿ | ਤ | ਧਿਆ | ऽ | ਸਨ਼ | ਧ਼ਪ਼ |
| | ਧ਼ਨ਼ | ਸਰ, | ਸਨ਼ | ਧ਼ਪ਼ | ਧ਼ਨ਼ | ਸਰ | ਗਰ | ਸਨ਼ | ਧ਼ਪ਼ | ਧ਼ਨ਼ | ਸਰ | ਗਮ | ਗਰ | ਸਨ਼ | ਧ਼ਪ਼ | ਧ਼ਨ਼ |
| | ਸਰ | ਗਮ | ਪਮ | ਗਰ | ਸਨ਼ | ਧ਼ਪ਼ | ਧ਼ਨ਼ | ਸਰ | ਗਮ | ਪਧ | ਪਮ | ਗਰ | ਸਨ਼ | ਧ਼ਪ਼ | ਧ਼ਨ਼ | ਸਰ |
| | ਗਮ | ਪਧ | ਨਧ | ਪਮ | ਗਰ | ਸਨ | ਧ਼ਪ਼ | ਧ਼ਨ਼ | ਸਰ | ਗਮ | ਪਧ | ਨਸਂ | ਨਧ | ਪਮ | ਗਰ | ਸ |

